ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

## ਅੰਦਰ ਪੜ੍ਹੋ




ਸੰਪਾਦਕ : ਰਾਜਪਾਲ ਸਿੰਘ ਅੰਕ : ਮਾਰਚ-ਅਪ੍ਰੈਲ 1991 ਕੀਮਤ : 4 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਚਿੱਠੀ ਪੱਤਰ ਲਈ ਪਤਾ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 34
ਕੋਟਕਪੂਰਾ—151204

**ਚੰਦੇ ਭੇਜਣ ਲਈ ਪਤਾ**

ਅਵਤਾਰ ਗੋਂਦਾਰਾ, ਐਡਵੋਕੇਟ
ਜ਼ਿਲ੍ਹਾ ਕਚਿਹਰੀਆਂ,
ਫਰੀਦਕੋਟ।

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ਼ ਮੈਂਬਰਸ਼ਿਪ | 200 ਰੁਪਏ |

**ਪ੍ਰਕਾਸ਼ਨ :**—ਅਵਤਾਰ ਗੋਂਦਾਰਾ ਨੇ ਬੈਰਨ ਪ੍ਰਿੰਟਿੰਗ ਪ੍ਰੈਸ ਜਲੰਧਰ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

ਕਿਹਾ ਜਾਂਦਾ ਹੈ ਕਲਮ ਦੀ ਬੜੀ ਤਾਕਤ ਹੁੰਦੀ ਹੈ, ਇਹ ਲੋਕਾਂ ਦੇ ਵਿਚਾਰ ਬਦਲਣ ਵਿਚ ਮਹੱਤਵਪੂਰਣ ਰੋਲ ਨਿਭਾਉਂਦੀ ਹੈ, ਇਹਨਾਂ ਵਿਚਾਰਾਂ ਨਾਲ ਲੈਸ ਹੋਏ ਲੋਕ ਤਲਵਾਰ ਚੁੱਕਦੇ ਹਨ, ਵੱਡੀਆਂ ਵੱਡੀਆਂ ਹੈਂਕੜਬਾਜ ਤਾਨਾਸ਼ਾਹੀ ਤਾਕਤਾਂ ਨੂੰ ਝੁਕਾ ਦਿੰਦੇ ਹਨ। ਦੂਜੇ ਪਾਸੇ ਤਲਵਾਰ ਦੀ ਵੀ ਬੜੀ ਤਾਕਤ ਹੁੰਦੀ ਹੈ, ਜਦ ਤਲਵਾਰ ਚਲਦੀ ਹੈ ਤਾਂ ਉਸ ਸਮੇਂ ਕਲਮ ਦਾ ਕੁਝ ਨਹੀਂ ਵੱਟੀਦਾ, ਕਲਮ ਵਿਚੋਂ ਉਹੀ ਵਿਚਾਰ ਨਿਕਲਦੇ ਹਨ ਜੋ ਤਲਵਾਰ ਚਾਹੁੰਦੀ ਹੈ। ਫਿਰ ਦੋਹਵਾਂ ਵਿਚੋਂ ਵੱਧ ਸ਼ਕਤੀਸ਼ਾਲੀ ਕੌਣ ਹੈ ? ਕੌਣ ਠੀਕ ਹੁੰਦਾ ਹੈ ? ਕੌਣ ਕਿਸਨੂੰ ਨਿਰਧਾਰਤ ਕਰਦਾ ਹੈ ? ਇਹ ਸਵਾਲ ਅੱਜ ਬਹੁਤ ਮਹੱਤਵਪੂਰਣ ਬਣ ਚੁੱਕੇ ਹਨ।

ਸ਼ਾਇਦ ਇਹਨਾਂ ਦੋਹਵਾਂ ਵਿਚਕਾਰ ਤਾਂ ਦਵੰਧਵਾਦੀ ਸੰਬੰਧ ਹੈ, ਕਲਮ ਤਲਵਾਰ ਲਈ ਅਧਾਰ ਤਿਆਰ ਕਰਦੀ ਹੈ ਅਤੇ ਤਲਵਾਰ ਕਲਮ ਨੂੰ ਪ੍ਰਭਾਵਿਤ ਕਰਦੀ ਹੈ। ਪਰ ਅਸਲ ਵਿਚ ਦੋਹਵਾਂ ਦੇ ਚੱਲਣ ਦਾ ਮੂਲ ਅਧਾਰ ਤਾਂ ਸਮਾਜਿਕ ਸ਼ਕਤੀਆਂ ਵਿਚ ਪਿਆ ਹੈ। ਸਮਾਜ ਵਿਚ ਵਿਚਰ ਰਹੀਆਂ ਸਾਰੀਆਂ ਧਿਰਾਂ ਦੀਆਂ ਆਪੋ-ਆਪਣੀਆਂ ਕਲਮਾਂ ਹੁੰਦੀਆਂ ਹਨ ਅਤੇ ਆਪੋ-ਆਪਣੀਆਂ ਤਲਵਾਰਾਂ। ਇਹਨਾਂ ਕਲਮਾਂ, ਤਲਵਾਰਾਂ ਦੇ ਜ਼ੋਰ ਤੇ ਕੋਈ ਸਮਾਜ ਨੂੰ ਅੱਗੇ ਵੱਲ ਲਿਜਾਣਾ ਚਾਹੁੰਦਾ ਹੈ, ਕੋਈ ਪਿਛਾਂਹ ਵੱਲ ਅਤੇ ਕੋਈ ਯਥਾ ਸਥਿਤੀ ਬਰਕਰਾਰ ਰੱਖਣਾ ਚਾਹੁੰਦਾ ਹੈ। ਜਦ ਕਿਸੇ ਇਕ ਧਿਰ ਕੋਲ ਤਲਵਾਰ ਦਾ ਜ਼ੋਰ ਵੱਧ ਜਾਂਦਾ ਹੈ ਤਾਂ ਦੂਜੀ ਧਿਰ ਦੀ ਕਲਮ ਨੂੰ ਵਿਰੋਧੀ ਕਲਮ ਦੇ ਨਾਲ ਨਾਲ ਵਿਰੋਧੀ ਤਲਵਾਰ ਦਾ ਵਾਰ ਵੀ ਝੱਲਣਾ ਪੈਂਦਾ ਹੈ। ਅਜਿਹੀ ਹਾਲਤ ਵਿਚ ਕਲਮ ਦਾ ਚੱਲਣਾ ਓਨਾ ਚਿਰ ਔਖਾ ਹੋ ਜਾਂਦਾ ਹੈ ਜਿੰਨਾ ਚਿਰ ਉਸਦਾ ਸਾਥ ਦੇਣ ਵਾਲੀ ਤਲਵਾਰ ਮਜ਼ਬੂਤ ਨਹੀਂ ਹੁੰਦੀ। ਅੱਜ ਸਾਡੀਆਂ ਅਗਾਂਹ ਵਧੂ ਕਲਮਾਂ ਇਸੇ ਸਥਿਤੀ ਵਿਚੋਂ ਲੰਘ ਰਹੀਆਂ ਹਨ ਅਤੇ ਇਸੇ ਸਥਿਤੀ ਨੂੰ ਇਕ ਸਮਕਾਲੀ ਪੇਪਰ (ਦਸਤਕ) ਨੇ ਇਉਂ ਲਿਖਿਆ ਹੈ—'ਅਸੀਂ ਚੁੱਪ ਹਾਂ, ਕਿਉਂਕਿ ਸਾਡੇ ਪਾਸ ਆਪਣੇ ਸ਼ਬਦਾਂ ਦੀ ਰਾਖੀ ਕਰਨ ਲਈ ਢੁਕਵੀਂ ਤਾਕਤ ਨਹੀਂ ਹੈ।......ਅਸੀਂ ਚੁੱਪ ਹਾਂ, ਕਿਉਂਕਿ ਚੌਫੇਰੇ ਦੀ ਚੁੱਪ ਨੇ ਸਾਡੇ ਸ਼ਬਦਾਂ ਨੂੰ ਆਪਣੇ ਸੰਗਲਾਂ ਨਾਲ ਵਲ ਲਿਆ ਹੈ।'

ਅਜਿਹੀਆਂ ਹਾਲਤਾਂ ਵਿਚ ਕੀ ਕਰਨ ਦੀ ਜ਼ਰੂਰਤ ਆਣ ਬਣੀ ਹੈ ਇਸ ਬਾਰੇ ਕਲਮ ਨਾਲ ਲਿਖੇ ਸ਼ਬਦਾਂ ਨਾਲੋਂ ਹਕੀਕਤਾਂ ਸਿਰ ਚੜ੍ਹ ਕੇ ਬੋਲ ਰਹੀਆਂ ਹਨ। ਸ਼ਬਦਾਂ ਦੁਆਲਿਓਂ ਚੁੱਪ ਦੇ ਸੰਗਲ ਕੱਟਣ ਲਈ ਸਾਡੇ ਤੁਹਾਡੇ ਸਭ ਦੇ ਹੰਭਲੇ ਦੀ ਲੋੜ ਹੈ ਅਤੇ ਤਲਵਾਰਾਂ ਦੀ ਵੀ।

## ਸਹਾਇਤਾ

| | | |
|---|---|---|
| 1. | ਅਮਨਪਾਲ ਸਾਰਾ (ਕੈਨੇਡਾ) | 700 ਰੁਪਏ |
| 2. | ਸ਼ਰਨਜੀਤ ਇੰਫਾਲ (ਮਨੀਪੁਰ) | 100 ਰੁਪਏ |
| 3. | ਸ੍ਰੀ ਤਰਸੇਮ ਲਾਲ ਵਲੋਂ ਆਪਣੀ ਨਾਨੀ ਦੀ ਮੌਤ ਉੱਤੇ ਉਹਨਾਂ ਦੀ ਯਾਦ ਵਿਚ | 100 ਰੁਪਏ |

# ਪਾਕਿਸਤਾਨ ਹੈ ਸਾਡਾ ਅਸਲੀ ਭਾਈ
# ਨਾ ਪੀਰਾਂ, ਚੇਲਿਆਂ ਨਾ ਫਿਰਕੂ ਦੰਗਿਆਂ ਵਿਚ ਫਰਕ ਹੈ ਕਾਈ

—ਮੋਹਨ ਲਾਲ ਭਾਸਕਰ

(ਮੋਹਨ ਲਾਲ ਭਾਸਕਰ ਪਾਕਿਸਤਾਨ ਵਿਚ ਭਾਰਤ ਦਾ ਜਸੂਸ ਸੀ। ਉਧਰ ਫੜੇ ਜਾਣ ਉਤੇ ਤਸੀਹੇ ਸਹਿਣ ਤੋਂ ਇਲਾਵਾ ਬਹੁਤ ਸਾਲ ਜੇਲਾਂ ਵਿਚ ਸੜਨਾ ਪਿਆ, ਆਖਰ ਰਿਹਾ ਕਰਕੇ ਭਾਰਤ ਭੇਜਿਆ ਗਿਆ। ਏਧਰ ਆਕੇ ਉਹਨਾਂ ਨੇ ਆਪਣੀਆਂ ਯਾਦਾਂ ਦੇ ਆਧਾਰ ਤੇ ਪਾਕਿਸਤਾਨ ਦੇ ਜੀਵਨ ਬਾਰੇ ਇਕ ਕਿਤਾਬ—'ਮੈਂ ਪਾਕਿਸਤਾਨ ਵਿਚ ਭਾਰਤ ਦਾ ਜਸੂਸ ਸੀ'—ਲਿਖੀ। ਹਥਲਾ ਲੇਖ ਇਸੇ ਕਿਤਾਬ ਵਿਚੋਂ ਲਿਆ ਗਿਆ ਹੈ।

ਇਸ ਲੇਖ ਵਿਚ ਇਕ ਝਲਕ ਤਾਂ ਉਥੋਂ ਦੇ 'ਪੀਰਾਂ' ਦੇ ਕਿਰਦਾਰ ਦੀ ਦਿਖਾਈ ਗਈ ਹੈ ਜੋ ਸਾਡੇ ਸਾਧਾਂ ਚੇਲਿਆਂ ਦੇ ਕਿਰਦਾਰ ਨਾਲ ਹੂ-ਬਹੂ ਮੇਲ ਖਾਂਦੀ ਹੈ। ਦੂਸਰਾ ਇਹ ਲੇਖ ਦਰਸਾਉਂਦਾ ਹੈ ਕਿ ਇਕ ਧਰਮ ਦੇ ਆਧਾਰ ਤੇ ਦੇਸ਼ ਬਣਾ ਲੈਣ ਤੇ ਉਥੇ ਲੋਕਾਂ ਵਿਚਕਾਰ ਕੋਈ ਭਾਈਚਾਰਾ ਨਹੀਂ ਪੈਦਾ ਹੋ ਗਿਆ। ਸਗੋਂ ਉਥੇ ਵੀ ਧਾਰਮਿਕ ਕੱਟੜਤਾ ਸਦਕਾ ਇਸਲਾਮ ਦੇ ਹੀ ਵੱਖ-ਵੱਖ ਫਿਰਕਿਆਂ ਵਿਚਕਾਰ ਭਿਆਨਕ ਫਿਰਕੂ ਦੰਗੇ ਹੁੰਦੇ ਹਨ। ਇਸੇ ਤਰ੍ਹਾਂ ਊਚ-ਨੀਚ ਅਤੇ ਜਾਤ-ਪਾਤ ਵੀ ਭੈੜੇ ਰੂਪ ਵਿਚ ਮੌਜੂਦ ਹੈ ਜੋ ਇਕ ਧਰਮ ਦੇ ਆਧਾਰ ਤੇ ਬਰਾਬਰਤਾ ਦੇ ਦਾਅਵਿਆਂ ਦੇ ਖੋਖਲੇਪਣ ਨੂੰ ਸਿੱਧ ਕਰਦੀ ਹੈ।)

---

ਪਾਕਿਸਤਾਨ ਵਿਚ ਅਪਰਾਧ ਦੇ ਅਨੇਕ ਰੂਪ ਦੇਖਣ ਨੂੰ ਮਿਲਦੇ ਹਨ। ਕੋਈ ਮਲੰਗ ਬਣਕੇ ਆਪਣੇ ਚੇਲੇ ਚਾਟਿਆਂ ਦੁਆਰਾ ਪਹੁੰਚਿਆ ਹੋਇਆ ਪੀਰ ਹੋਣ ਦਾ ਦਾਅਵਾ ਕਰਦਾ ਹੈ। ਲੋਕ ਉਸਦੇ ਕੋਲ ਨੋਟ ਦੁਗਣੇ ਕਰਾਉਣ ਆਉਂਦੇ ਹਨ। 'ਡੱਬਾ' ਪੀਰ ਇਸ ਬਾਰੇ ਬਹੁਤ ਮਸ਼ਹੂਰ ਹੋਇਆ ਅਤੇ ਜਿਸ ਦਿਨ ਉਹ ਗ੍ਰਿਫਤਾਰ ਹੋਇਆ, ਉਸ ਦਿਨ ਦੇ ਸਾਰੇ ਅਖਬਾਰ ਉਸਦੀਆਂ ਕਾਲੀਆਂ ਕਰਤੂਤਾਂ ਨਾਲ ਭਰੇ ਪਏ ਸਨ।

ਇਨ੍ਹਾਂ ਲੋਕਾਂ ਦਾ ਪਾਖੰਡ ਵੀ ਦੇਖਦੇ ਹੀ ਬਣਦਾ ਹੈ। ਜੀ ਭਰ ਕੇ ਚਿਲਮ ਵਿਚ ਚਰਸ ਭਰ ਕੇ ਦਮ ਲਗਾਉਂਦੇ ਹਨ ਅਤੇ ਆਪਣੇ ਕਰੀਬ ਆਣ ਵਾਲਿਆਂ ਨੂੰ ਨੰਗੀਆਂ ਗਾਲਾਂ ਦਿੰਦੇ ਹਨ, ਚਿਮਟੇ ਮਾਰਦੇ ਹਨ। ਜੋ ਜਿੰਨਾ ਜ਼ਿਆਦਾ ਲੋਕਾਂ ਨੂੰ ਆਪਣੇ ਤੋਂ ਦੂਰ ਭਜਾਉਂਦਾ ਹੈ ਉਹ ਉਨਾਂ ਹੀ ਜ਼ਿਆਦਾ ਪਹੁੰਚਿਆ ਹੋਇਆ ਮੰਨਿਆ ਜਾਂਦਾ ਹੈ।

ਕਸੂਰ ਦਾ 'ਨਾੜਾ' ਪੀਰ ਕਰਾਮਾਤ ਅਲੀ ਸ਼ਾਹ ਵੀ ਬੜਾ ਮਸ਼ਹੂਰ ਹੋਇਆ ਹੈ। ਉਹ ਆਪਣੇ ਕਮਰੇ ਵਿਚ ਔਰਤਾਂ ਨੂੰ ਇਕ-ਇਕ ਕਰਕੇ ਬੁਲਾਉਂਦਾ ਸੀ। ਉਸਨੇ ਕਿੱਲੀ ਉਤੇ ਇਕ ਨਾੜਾ ਬੰਨ੍ਹ ਰੱਖਿਆ ਸੀ। ਖ਼ੂਬਸੂਰਤ ਔਰਤਾਂ ਨੂੰ ਕਹਿੰਦਾ ਸੀ, "ਨਾੜਾ ਖੋਲ੍ਹ"। ਜੇ ਔਰਤ ਆਪਣੀ ਸਲਵਾਰ ਦਾ ਨਾੜਾ ਖੋਲ੍ਹ ਦਿੰਦੀ ਤਾਂ ਪੀਰ ਸਾਹਿਬ ਆਪਣੀ ਹਵਸ ਪੂਰੀ ਕਰਦੇ ਅਤੇ ਉਸ ਦੀ ਮੁਰਾਦ ਪੂਰੀ। ਜੇ ਉਹ ਅਜਿਹਾ ਕਰਨ ਤੇ ਕੁਝ ਬੋਲਣ ਲੱਗਦੀ, ਤਾਂ ਗੁੱਸੇ ਵਿਚ ਫਰਮਾਉਂਦੇ, 'ਬੇਵਕੂਫ, ਤੇਰੀ ਕਿਸਮਤ ਫੁੱਟ ਗਈ। ਅਸੀਂ ਤੁਹਾਨੂੰ ਉਸ ਕਿੱਲੀ ਤੋਂ ਨਾੜਾ ਖੋਲ੍ਹਣ ਨੂੰ ਕਿਹਾ ਸੀ।' ਜਿੱਥੇ ਤੁਹਾਡੀ ਕਿਸਮਤ ਨੂੰ ਗੰਢ ਲੱਗੀ ਹੋਈ ਸੀ। ਤੁਸੀਂ ਪੀਰ 'ਤੇ ਸ਼ੱਕ ਕਰਕੇ ਗੁਨਾਹ ਕੀਤੇ। ਜਿਸਦੀ ਤੁਹਾਨੂੰ ਸਜ਼ਾ ਮਿਲੇਗੀ। ਔਰਤ ਬੇਚਾਰੀ ਖ਼ੌਫਜ਼ਦਾ ਹੋ ਕੇ ਕੰਬਣ ਲੱਗਦੀ। ਬਹੁਤ ਮਿੰਨਤ ਦੇ ਬਾਅਦ ਜਨਾਬ ਉਸ ਤੇ ਰਹਿਮ ਫਰਮਾਉਂਦੇ ਅਤੇ ਫਰਮਾਣ ਕਰਦੇ, ਤੁਸੀਂ ਜੁੰਮੇ ਰਾਤ ਦੇ ਦਿਨ ਸਾਡੇ ਹਜ਼ੂਰ ਇਕ ਮੁਰਗਾ ਅਤੇ ਜ਼ਰਦੇ ਦੀ ਦੇਗ ਹਾਜ਼ਰ ਕਰੋ, ਅੱਲਾ ਤੁਹਾਡਾ ਇਹ ਗੁਨਾਹ ਬਖਸ਼ ਦੇਵੇਗਾ। ਦੂਜਰੇ ਕੰਮ ਦੇ ਬਾਰੇ ਫਿਰ ਦੇਖਾਂਗੇ। ਜਿਸ ਦਿਨ ਉਨ੍ਹਾਂ ਦੀ ਪੋਲ ਖੁਲ੍ਹੀ, ਉਨ੍ਹਾਂ ਦੀ ਬਹੁਤ ਕੁਟਾਈ ਹੋਈ। ਉਨ੍ਹਾਂ ਦਾ ਮੂੰਹ ਕਾਲਾ ਕਰਕੇ ਗਧੇ 'ਤੇ ਉਨ੍ਹਾਂ ਦਾ ਜਲੂਸ ਕੱਢਿਆ ਗਿਆ। ਉਸਦੇ ਬਾਅਦ ਉਹ ਕਦੀ ਕਸੂਰ ਦੇ ਆਸ-ਪਾਸ ਦਿਖਾਈ ਨਹੀਂ ਦਿੱਤੇ।

ਮਜ਼ਹਬ ਬਾਰੇ ਜਿੰਨੇ ਪਾਕਿਸਤਾਨੀ ਭਰਾ ਕੱਟੜ ਹਨ ਉਹ ਜਜ਼ਬਾ ਸਾਡੇ ਧਰਮ ਨਿਰਪੇਖ ਭਾਰਤ ਦੇ ਮੁਸਲਮਾਨਾਂ ਵਿਚ ਘੱਟ ਹੀ ਦੇਖਣ ਨੂੰ ਮਿਲਦਾ ਹੈ...। **ਸ਼ੀਆ** ਅਤੇ **ਸੁੰਨੀ** ਮੁਸਲਮਾਨਾਂ ਵਿਚ ਅਕਸਰ ਮੁਹਰਮ ਦੇ ਦਿਨਾਂ ਵਿਚ ਟਕਰਾਅ ਹੁੰਦਾ ਹੈ, ਕਈ ਵਾਰੀ ਤਾਂ ਹਾਲਾਤ ਇੰਨੇ ਕਾਬੂ ਤੋਂ ਬਾਹਰ ਹੋ ਜਾਂਦੇ ਹਨ ਕਿ ਫੌਜ ਨੂੰ ਦਖ਼ਲ ਦੇਣਾ ਪੈਂਦਾ ਹੈ। ਮੁਹੱਰਮ ਦੇ ਦਿਨਾਂ

ਵਿਚ ਮੁਲਤਾਨ ਦਾ ਨਜ਼ਾਰਾ ਦੇਖਣ ਵਾਲਾ ਹੁੰਦਾ ਹੈ। ਸ਼ੀਆ ਮੁਸਲਮਾਨ 'ਯਾ ਹਸਨ-ਯਾ ਹਸਨ' ਕਰਦੇ ਹੋਏ, ਮਾਤਮੀ ਪੋਸ਼ਾਕ ਪਾਈ ਛਾਤੀ ਪਿੱਟਦੇ ਹੋਏ ਕਾਫਲੇ ਦੀ ਸ਼ਕਲ ਵਿਚ ਸੜਕ 'ਤੇ ਆ ਜਾਂਦੇ ਹਨ। ਕਈਆਂ ਨੇ ਜੰਜ਼ੀਰਾਂ ਪਾਈਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਛੋਟੀਆਂ-ਛੋਟੀਆਂ ਛੁਰੀਆਂ ਲੱਗੀਆਂ ਹੁੰਦੀਆਂ ਹਨ। ਉਹ 'ਯਾ ਅਲੀ' ਦਾ ਨਾਅਰਾ ਮਾਰਦੇ ਹੋਏ ਆਪਣੀ ਛਾਤੀ ਵਿਚ ਛੁਰੀਆਂ ਮਾਰਦੇ ਚਲੇ ਜਾਂਦੇ ਹਨ। ਖ਼ੂਨ ਦੇ ਫੁਹਾਰੇ ਵਗ ਤੁਰਦੇ ਹਨ ਤੇ ਜਲੂਸ ਜਿਥੋਂ ਦੀ ਗੁਜ਼ਰਦਾ ਹੈ ਸੜਕਾਂ ਖ਼ੂਨ ਨਾਲ ਨਹਾ ਉਠਦੀਆਂ ਹਨ, ਪਰ ਸੁੰਨੀ ਮੁਸਲਮਾਨਾਂ ਨੂੰ ਉਨ੍ਹਾਂ ਦੀ ਇਹ ਹਰਕਤ ਜਚਦੀ ਨਹੀਂ। ਉਨ੍ਹਾਂ ਦਾ ਕਹਿਣਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਨਵਾਸੇ ਹਸਨ ਤੇ ਹੁਸੈਨ ਨੇ ਰਾਹੇ ਇਸਲਾਮ ਵਿਚ ਸ਼ਹਾਦਤ ਪਾਈ ਸੀ। ਇਸ ਲਈ ਉਨ੍ਹਾਂ ਦਾ ਇਸ ਤਰ੍ਹਾਂ ਮਾਤਮ ਮਨਾਉਣਾ ਉਨ੍ਹਾਂ ਦੀ ਸ਼ਹਾਦਤ ਨੂੰ ਦਾਗੀ ਕਰਨਾ ਹੈ। ਇਸ ਲਈ ਉਹ ਇਨ੍ਹਾਂ ਦੇ ਜਲੂਸ ਤੇ ਪੱਥਰ ਬਰਸਾਉਂਦੇ ਹਨ, ਫਿਰ ਦੋਨੀਂ ਪਾਸੀਂ ਛੁਰੇ, ਡਾਂਗਾਂ ਤੇ ਬੰਦੂਕਾਂ ਚਲਣ ਲੱਗਦੀਆਂ ਹਨ। ਗੁੰਡਿਆਂ ਦੀ ਮੌਜ ਬਣ ਜਾਂਦੀ ਹੈ। ਉਹ ਇਸ ਝਗੜੇ ਦੀ ਆੜ ਵਿਚ ਦੁਕਾਨਾਂ ਲੁੱਟ ਕੇ ਅੱਗ ਲਾ ਦਿੰਦੇ ਹਨ।

ਸ਼ੀਆ ਮੁਸਲਮਾਨਾਂ ਤੋਂ ਵੀ ਭੈੜੀ ਹਾਲਤ ਵਿਚਾਰੇ **ਮਿਰਜ਼ਈ ਮੁਸਲਮਾਨਾਂ ਦੀ** ਹੈ। ਉਨ੍ਹਾਂ ਨੂੰ ਸ਼ੀਆ ਤੇ ਸੁੰਨੀ ਦੋਨੋਂ ਨਫ਼ਰਤ ਦੀ ਨਿਗ੍ਹਾ ਨਾਲ ਦੇਖਦੇ ਹਨ। ਮਿਰਜ਼ਈ ਮੁਸਲਮਾਨਾਂ ਦਾ ਪੈਗੰਬਰ ਮਿਰਜ਼ਾ ਕਾਦੀਆਂ ਸ਼ਹਿਰ (ਪੰਜਾਬ, ਭਾਰਤ) ਦਾ ਰਹਿਣ ਵਾਲਾ ਸੀ। ਜਿੱਥੇ ਉਸ ਨੇ ਜੰਨਤ ਤੇ ਦੋਜ਼ਖ ਬਣਾਏ ਹੋਏ ਸਨ। ਉਹਨੂੰ ਮੰਨਣ ਵਾਲੇ ਮਿਰਜ਼ਈ ਕਹਿਲਾਉਂਦੇ ਹਨ। ਸੰਨ 1969 ਵਿਚ ਮੁਸਲਮਾਨਾਂ ਨੇ ਸਾਰੇ ਮੌਲਵੀਆਂ ਤੋਂ ਸਰਕਾਰ ਲਈ ਇਹ ਫਤਵਾ ਲੈ ਲਿਆ ਕਿ ਆਇੰਦਾ ਕਿਸੇ ਮਿਰਜ਼ਈ ਮੁਸਲਮਾਨ ਨੂੰ ਸਰਕਾਰੀ ਨੌਕਰੀ ਤੇ ਨਾ ਰੱਖਿਆ ਜਾਵੇ ਤੇ ਉਨ੍ਹਾਂ ਨੂੰ ਵੋਟ ਦੇਣ ਦਾ ਵੀ ਹੱਕ ਨਹੀਂ ਹੋਣਾ ਚਾਹੀਦਾ। ਜੇ ਫੌਜੀਆਂ ਨੂੰ ਖਾਣੇ ਦੇ ਮੇਜ਼ 'ਤੇ ਇਹ ਪਤਾ ਲੱਗ ਜਾਂਦਾ ਕਿ ਉਨ੍ਹਾਂ ਵਿਚਾਲੇ ਕੋਈ ਮਿਰਜ਼ਈ ਮੁਸਲਮਾਨ ਬੈਠਾ ਹੈ ਤਾਂ ਉਹ ਖਾਣਾ ਛੱਡ ਕੇ ਉਠ ਖੜਦੇ ਤੇ ਉਸ ਨੂੰ ਅਲੱਗ ਬੈਠ ਕੇ ਖਾਣ ਲਈ ਮਜ਼ਬੂਰ ਕਰ ਦਿੰਦੇ।

ਉਨ੍ਹਾਂ ਤੋਂ ਵੀ ਭੈੜੀ ਹਾਲਤ ਵਿਚਾਰੇ **ਦੀਨਦਾਰ ਮੁਸਲਮਾਨਾਂ** ਦੀ ਹੈ। ਇਹ ਲੋਕ ਜ਼ਾਤ ਦੇ ਭੰਗੀ ਤੇ ਭਿਸ਼ਤੀ ਹਨ। ਇਕ ਤਾਂ ਵਿਚਾਰੇ ਹੀਣ ਭਾਵਨਾ ਦੇ ਸ਼ਿਕਾਰ ਹਨ ਤੇ ਆਪਣਾ ਪਿਤਾ-ਪੁਰਖੀ ਪੇਸ਼ਾ ਅਪਨਾਉਣ ਲਈ ਮਜ਼ਬੂਰ ਹਨ, ਦੂਜੇ ਪਾਸੇ ਪਾਕਿਸਤਾਨ ਵਿਚ ਇਨ੍ਹਾਂ ਨੂੰ ਉਹ ਸਹੂਲਤਾਂ ਹਾਸਲ ਨਹੀਂ ਹਨ ਜੋ ਭਾਰਤ ਵਿਚ ਨੀਵੀਂ ਜਾਤੀ ਦੇ ਲੋਕਾਂ ਨੂੰ ਹਨ। ਇਨ੍ਹਾਂ ਦੀ ਜ਼ੁਰੱਅਤ ਨਹੀਂ ਹੁੰਦੀ ਆਪਣੇ ਤੋਂ ਉੱਚੀ ਜ਼ਾਤ ਦੇ ਮੁਸਲਮਾਨਾਂ ਦੇ ਬਰਾਬਰ ਬੈਠਣ ਦੀ। ਇਨ੍ਹਾਂ ਵਿਚੋਂ ਬਹੁਤੇ ਲੋਕ ਸਫਾਈ ਦਾ ਕੰਮ ਕਰਦੇ ਹਨ, ਜਾਨਵਰਾਂ ਦੀਆਂ ਖੱਲਾਂ ਉਤਾਰਦੇ ਹਨ, ਹੱਡੀਆਂ ਦਾ ਵਪਾਰ ਕਰਦੇ ਹਨ। ਕੋਈ ਨਵਾਂ ਨਵਾਂ ਦੀਨਦਾਰ ਹੀ ਕਿਸੇ ਇੱਜ਼ਤਦਾਰ ਮੁਕਾਮ ਤੇ ਪਹੁੰਚਦਾ ਹੈ, ਨਹੀਂ ਤਾਂ ਬਹੁਤਿਆਂ ਦੀ ਜ਼ਿੰਦਗੀ ਸ਼ੇਖ਼ਾਂ ਅਤੇ ਮੌਲਵੀਆਂ ਦੀਆਂ ਜੁੱਤੀਆਂ ਝਾੜਦਿਆਂ ਬੀਤਦੀ ਹੈ।

**ਸੱਯਦ ਮੁਸਲਮਾਨ** ਆਪਣੀ ਪੁਜ਼ੀਸ਼ਨ ਦਾ ਜਿਸ ਹੱਦ ਤਕ ਨਜਾਇਜ਼ ਫਾਇਦਾ ਉਠਾਉਂਦੇ ਹਨ ਉਹ ਬਿਆਨ ਤੋਂ ਬਾਹਰੀ ਗੱਲ ਹੈ। ਇਨ੍ਹਾਂ ਨੂੰ ਆਲੇ ਰਸੂਲ ਜਾਂ ਹਜ਼ਰਤ ਮੁਹੰਮਦ ਸਾਹਿਬ ਦੇ ਵੰਸ਼ਜ ਕਿਹਾ ਜਾਂਦਾ ਹੈ। ਇਨ੍ਹਾਂ ਨੂੰ ਹੱਕ ਹਾਸਲ ਹੈ ਕਿ ਉਹ ਬਾਕੀ ਲੋਕਾਂ ਦੀਆਂ ਔਰਤਾਂ ਤੇ ਹੱਥ ਸਾਫ ਕਰ ਸਕਣ ਪਰ ਕਿਸੇ ਦੀ ਮਜਾਲ ਨਹੀਂ ਕਿ ਉਹ ਸਯਦਾਨੀ ਵੱਲ ਅੱਖ ਚੁੱਕ ਕੇ ਵੇਖ ਸਕੇ। ਸੱਯਦ ਭਾਵੇਂ ਚੋਰ, ਬਦਮਾਸ਼, ਲਫੰਗਾ ਹੀ ਕਿਉਂ ਨਾ ਹੋਵੇ, ਫਿਰ ਵੀ ਲੋਕ ਉਸ ਦੇ ਪੈਰ ਚੁੰਮਦੇ ਹਨ ਉਸ ਤੋਂ ਤਵੀਜ਼ ਬਣਾਉਂਦੇ ਹਨ। ਜੇ ਭੁੱਲ-ਭੁਲੇਖੇ ਉਸਦੀ ਸ਼ਾਨ ਦੇ ਖਿਲਾਫ਼ ਕੋਈ ਲਫਜ਼ ਨਿਕਲ ਜਾਵੇ ਤਾਂ ਤੌਬਾ ਇਸਤਫਗਾਰ ਪੜ੍ਹਦੇ ਹਨ। ਉਸ ਦੀ ਹੁਕਮ ਅਦੂਲੀ ਕਰਨਾ ਗੁਨਾਹ ਸਮਝਦੇ ਹਨ। ਸੱਯਦ ਦੇ ਇਕ ਇਸ਼ਾਰੇ 'ਤੇ ਕਤਲ ਹੋ ਜਾਂਦੇ ਹਨ। ਘਰਾਂ ਦੇ ਘਰ ਫੂਕ ਦਿੱਤੇ ਜਾਂਦੇ ਹਨ। ਏਨਾ ਹੋਣ ਦੇ ਬਾਵਜੂਦ ਕਿਸੇ ਦੀ ਹਿੰਮਤ ਨਹੀਂ ਕਿ ਉਹ ਸੱਯਦਾਂ ਦੇ ਖਿਲਾਫ ਆਵਾਜ਼ ਉਠਾ ਸਕੇ ਕਿਉਂਕਿ ਇਹ ਆਲੇ-ਰਸੂਲ ਦੇ ਖਿਲਾਫ ਬਗਾਵਤ ਸਮਝੀ ਜਾਵੇਗੀ ਜਿਸਦੀ ਸਜ਼ਾ ਦੋਜ਼ਖ ਹੈ ਤੇ ਕੋਈ ਵੀ ਮੁਸਲਮਾਨ ਮਰਨ ਮਗਰੋਂ ਦੋਜ਼ਖ ਜਾਣਾ ਨਹੀਂ ਚਾਹੁੰਦਾ, ਭਾਵੇਂ ਉਸਨੂੰ ਸਾਰੀ ਜ਼ਿੰਦਗੀ ਕਿਉਂ ਨਾ ਦੋਜ਼ਖ ਵਿਚ ਗੁਜ਼ਾਰਨੀ ਪਵੇ। ਇਸੇ ਅੰਧਵਿਸ਼ਵਾਸ ਦਾ ਇਹ ਸੱਯਦ ਲੋਕ ਫਾਇਦਾ ਉਠਾਉਂਦੇ ਹਨ ਤੇ ਇਕ ਫਰਜ਼ੀ ਜੰਨਤ ਦਾ ਬੁਲਾਵਾ ਦੇ ਕੇ ਭੋਲੇ-ਭਾਲੇ, ਅਨਪੜ੍ਹ, ਅੰਧਵਿਸ਼ਵਾਸੀ ਲੋਕਾਂ ਨੂੰ ਲੁੱਟ-ਲੁੱਟ ਕੇ ਉਨ੍ਹਾਂ ਦੀ ਜ਼ਿੰਦਗੀ ਦੋਜ਼ਖ ਤੋਂ ਵੀ ਬਦਤਰ ਬਣਾਈ ਰੱਖਦੇ ਹਨ।



# ਰਾਜਸਥਾਨ 'ਚ ਪ੍ਰਚੱਲਿਤ ਕਰੂਰ ਪ੍ਰਥਾ—ਲੌਸਾ

ਸਾਡੇ ਦੇਸ਼ 'ਚ ਕਈ ਅਜਿਹੀਆਂ ਪਰੰਪਰਾਵਾਂ ਹਨ, ਜੋ ਸਾਡੀ ਸੰਸਕ੍ਰਿਤੀ ਦੀ ਪਹਿਚਾਣ ਵੀ ਹਨ ਪਰ ਅਸਲ 'ਚ ਜੋ ਕੁਰੀਤੀਆਂ ਹਨ ਉਨ੍ਹਾਂ ਨੂੰ ਦੂਰ ਕਰਨਾ ਹੀ ਚਾਹੀਦਾ ਹੈ।

ਸਮੇਂ-ਸਮੇਂ 'ਤੇ ਸਾਡੀਆਂ ਜਾਗਰੂਕ ਔਰਤਾਂ, ਮਰਦਾ ਅਤੇ ਨੌਜਵਾਨਾਂ ਨੇ ਇਨ੍ਹਾਂ ਕੁਰਤੀਆਂ ਦੇ ਖਿਲਾਫ਼ ਆਵਾਜ਼ ਬੁਲੰਦ ਕੀਤੀ ਹੈ, ਜਿਸ ਨਾਲ ਔਰਤ, ਮਰਦ ਜਾਂ ਨਾਬਾਲਗ ਬੱਚਿਆਂ ਦਾ ਸ਼ੋਸ਼ਣ ਹੁੰਦਾ। ਅਤਿਆਚਾਰ ਹੁੰਦਾ। ਰਾਜਸਥਾਨ ਵਿਚ ਸਤੀ ਰਿਵਾਜ ਦੇ ਵਿਰੁੱਧ ਪੂਰਾ ਦੇਸ਼ ਇਕ ਹੋ ਗਿਆ ਸੀ ਅਤੇ ਅੱਜ ਇਸ ਗੱਲੋਂ ਖੁਸ਼ ਹੈ ਕਿ ਸਦੀਆਂ ਪੁਰਾਣੀ ਪਰੰਪਰਾ ਜੋ ਅਸਲ 'ਚ ਇਕ ਕੁਰੀਤੀ ਸੀ ਅਤੇ ਔਰਤਾਂ ਤੇ ਅਣਮਨੁੱਖੀ ਅੱਤਿਆਚਾਰ ਵੀ ਸੀ ਅੱਜ ਬੰਦ ਕਰ ਦਿਤੀ ਗਈ ਹੈ ਅਤੇ ਅਜਿਹਾ ਕਰਨ ਜਾਂ ਕਰਵਾਉਣ ਤੇ ਸਜ਼ਾ ਵੀ ਨਿਸ਼ਚਿਤ ਕੀਤੀ ਗਈ ਹੈ।

ਪਰ ਕੀ ਅਸੀਂ ਇਹ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਦੇਸ਼ 'ਚ ਹੁਣ ਅਜਿਹੀ ਕੁਰੀਤੀ ਨਹੀਂ ਹੈ, ਜਿਸ ਨੂੰ ਅਣਮਨੁੱਖੀ ਅੱਤਿਆਚਾਰ ਕਿਹਾ ਜਾਏ ? ਸੰਭਵ ਹੈ, ਅਸੀਂ ਅਜਿਹਾ ਵਾਅਦਾ ਨਹੀਂ ਕਰ ਸਕਦੇ, ਕਿਉਂਕਿ ਆਧੁਨਿਕ ਭਾਰਤ ਵਿਚ ਅੱਜ ਵੀ ਅਜਿਹੀ ਇਕ ਕੁਰੀਤੀ ਚਾਲੂ ਹੈ ਜੋ ਕਾਨੂੰਨਨ ਜੁਰਮ ਹੈ। ਇਹ ਕੁਰੀਤੀ ਹੈ ਦਾਜ-ਪ੍ਰਥਾ। ਪਰ ਕੀ ਤੁਸੀਂ ਕਲਪਨਾ ਕਰ ਸਕਦੇ ਹੋ ਕਿ ਦਾਜ-ਪ੍ਰਥਾ ਅਤੇ ਸਤੀ-ਪ੍ਰਥਾ ਤੋਂ ਵੀ ਕਿਤੇ ਜ਼ਿਆਦਾ ਵੱਡੀ ਅਤੇ ਅਣਮਨੁੱਖੀ ਪ੍ਰਥਾ ਅੱਜ ਵੀ ਸਾਡੇ ਦੇਸ਼ ਵਿਚ ਚਲ ਰਹੀ ਹੈ ਅਤੇ ਲੋਕ ਉਸ ਖਿਲਾਫ ਸੋਚਣ ਤਕ ਤੋਂ ਕਤਰਾਉਂਦੇ ਹਨ। ਰਾਜਸਥਾਨ ਵਿਚ ਇਕ ਰਿਵਾਜ ਸਦੀਆਂ ਪੁਰਾਣਾ ਚਲਿਆ ਆ ਰਿਹਾ ਹੈ। ਇਸ ਰਿਵਾਜ ਦਾ ਨਾਂ ਹੈ—ਲੌਸਾ। ਲੌਸਾ ਜਾਣੀ ਔਰਤ ਦੇ ਚਰਿੱਤਰ ਤੇ ਸ਼ੱਕ ਹੋ ਜਾਣ ਜਾਂ ਉਸ ਦੀ ਆਬਰੂ ਦੀ ਸੁਰੱਖਿਆ ਲਈ ਜਬਰਨ ਪਹਿਨਾਏ ਜਾਣ ਵਾਲੇ ਉਹ ਖਾਂਚੇ ਜੋ ਇਸਤਰੀ ਦੇ ਗੁਪਤ ਅੰਗਾਂ ਤੇ ਚੜ੍ਹਾ ਕੇ ਉਨ੍ਹਾਂ ਨੂੰ ਤਾਲਾ ਲਗਾ ਦਿਤਾ ਜਾਂਦਾ ਹੈ। ਲੌਸਾ ਇਕ ਤਰ੍ਹਾਂ ਔਰਤ ਦੇ ਗੁਪਤ ਅੰਗਾਂ ਦੀ ਕਥਿਤ ਸੁਰੱਖਿਆ ਲਈ ਬਣਾਇਆ ਜਾਂਦਾ ਹੈ। ਇਹ ਲੋਹੇ ਦੀ ਚਾਦਰ ਦਾ ਬਣਿਆ ਕੱਛੇ ਦੇ ਆਕਾਰ ਦਾ ਹੁੰਦਾ ਹੈ। ਜਿਸ ਦੇ ਚਾਰੋਂ ਪਾਸੇ ਵੇਲਾਂ ਦੀ ਤਰ੍ਹਾਂ ਲੋਹੇ ਦੀਆਂ ਪੱਟੀਆਂ ਲੱਗੀਆਂ ਹੁੰਦੀਆਂ ਹਨ। ਇਨ੍ਹਾਂ ਪੱਟੀਆਂ ਵਿਚ ਇਕ ਲੋਹੇ ਦੀ ਜੰਜੀਰੀ ਲੱਗੀ ਹੁੰਦੀ ਹੈ, ਜਿਸ ਨੂੰ ਤਾਲਾ ਲਗਾਉਣ ਲਈ ਇਕ ਹੁੱਕ ਬਣਿਆ ਹੁੰਦਾ ਹੈ। ਹੇਠਾਂ ਲੋਹੇ ਦੀ ਇਕ ਚੌੜੀ ਪੱਟੀ ਘੁਮਣਦਾਰ ਅਵਸਥਾ ਵਿਚ ਹੁੰਦੀ ਹੈ, ਜਿਸਦੇ ਦੋਨੋਂ ਸਿਰੇ ਉਪਰ ਦੀ ਬੈਲਟ ਨਾਲ ਜੁੜੇ ਹੁੰਦੇ ਹਨ। ਇਹ ਚੌੜੀ ਪੱਟੀ ਇਸਤਰੀ ਦੇ ਗੁਪਤ ਅੰਗਾਂ ਨੂੰ ਢੱਕਣ ਦਾ ਕੰਮ ਕਰਦੀ ਹੈ। ਇਸ ਤਰ੍ਹਾਂ ਲੋਸਾ ਨੂੰ ਇਕ ਅੰਡਰਵੀਅਰ ਦੀ ਤਰ੍ਹਾਂ ਇਸਤਰੀ ਨੂੰ ਪੁਆ ਕੇ ਉਸ ਦੀ ਬੈਲਟ ਨੂੰ ਕਸ ਕੇ ਉਸ ਤੇ ਤਾਲਾ ਲਗਾ ਦਿਤਾ ਜਾਂਦਾ ਹੈ। ਲੌਸਾ ਨੂੰ ਪਹਿਨ ਕੇ ਔਰਤ ਸਾਰਾ ਦਿਨ ਬੇਆਰਾਮ ਰਹਿੰਦੀ ਹੈ।

ਰਾਜਸਥਾਨ ਵਿਚ ਪ੍ਰਚਲਿੱਤ ਇਹ ਭੈੜੀ ਵਿਵਸਥਾ ਸਦੀਆਂ ਪੁਰਾਣੀ ਹੈ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਸ ਘਿਨੌਣੇ ਅਤਿਆਚਾਰ ਪ੍ਰਤੀ ਨਾ ਤਾਂ ਰਾਜਸਥਾਨ ਦੀਆਂ ਔਰਤਾਂ ਨੇ ਵਿਰੋਧ ਕੀਤਾ ਹੈ ਅਤੇ ਨਾ ਹੀ ਉਥੋਂ ਦੇ ਜਾਗਰੂਕ ਲੋਕਾਂ ਨੇ। ਇਹ ਪ੍ਰਥਾ ਅੱਜ ਵੀ ਰਾਜਸਥਾਨ ਦੇ ਕਈ ਪੇਂਡੂ ਖੇਤਰਾਂ ਵਿਚ ਠੀਕ ਉਸੀ ਤਰ੍ਹਾਂ ਚਲ ਰਹੀ ਹੈ, ਜਿਵੇਂ ਪ੍ਰਾਚੀਨ ਕਾਲ 'ਚ ਰਾਜਿਆਂ-ਮਹਾਰਾਜਿਆਂ ਦੇ ਸਮੇਂ ਚਲਦੀ ਸੀ। ਦਰਅਸਲ ਪੁਰਾਣੇ ਸਮੇਂ ਵਿਚ ਉਥੋਂ ਦੇ ਰਾਜਾ ਜਦ ਕਦੀ ਆਪਣੇ ਇਲਾਕੇ 'ਚ ਬਾਹਰ ਕਿਤੇ ਜਾਂਦੇ ਸਨ ਤਾਂ ਉਹ ਆਪਣੀਆਂ ਰਖੈਲਾਂ ਅਤੇ ਉਪ ਪਤਨੀਆਂ ਨੂੰ ਲੌਸਾ ਪੁਆ ਕੇ ਜਾਇਆ ਕਰਦੇ ਸਨ ਤਾਂ ਕਿ ਉਹ ਕਿਸੀ ਪਰਾਏ ਮਰਦ ਨਾਲ ਉਨ੍ਹਾਂ ਦੀ ਗ਼ੈਰ ਹਾਜ਼ਰੀ ਵਿਚ ਸਰੀਰਕ ਸੰਬੰਧ ਨਾ ਬਣਾ ਸਕਣ। ਇਹ ਰਿਵਾਜ ਤਦ ਤੋਂ ਚਲਿਆ ਆ ਰਿਹਾ ਹੈ। ਹੈਰਾਨੀ ਹੈ ਇਸ ਅਣਮਨੁੱਖੀ ਅਤੇ ਅਤਿਅੰਤ ਕਸ਼ਟਦਾਇਕ ਪ੍ਰਥਾ ਪ੍ਰਤੀ ਰਾਜਸਥਾਨ ਨਿਵਾਸੀ ਬਿਲਕੁਲ ਚੁੱਪ ਹਨ। ਲੌਸਾ ਉਥੋਂ ਦੇ ਬਾਜ਼ਾਰਾਂ 'ਚ ਅੱਜ ਵੀ ਮਿਲਦਾ ਹੈ।

ਜੋਧਪੁਰ ਅਤੇ ਉਸ ਦੇ ਆਸ-ਪਾਸ ਦੇ ਇਲਾਕਿਆਂ ਵਿਚ ਇਸ ਬਾਬਤ ਚਰਚਾ ਕਰਨ ਤੇ ਜਾਣਕਾਰੀ ਮਿਲੀ ਕਿ ਜ਼ਿਆਦਾਤਰ ਰਾਜਸਥਾਨੀ ਮਰਦ ਇਸ ਨੂੰ ਜ਼ਰੂਰੀ ਵਸਤੂ ਮੰਨਦੇ ਹਨ। ਕਈ ਲੋਕਾਂ ਨੇ ਤਰਕ ਦਿਤਾ ਕਿ ਉਹ ਅਕਸਰ ਹੀ ਘਰੋਂ ਬਾਹਰ ਰਹਿੰਦੇ ਹਨ ਅਤੇ ਘਰੇ ਉਨ੍ਹਾਂ ਦੀ ਬੀਂਦੜੀ (ਪਤਨੀ) ਇਕੱਲੀ ਰਹਿੰਦੀ ਹੈ। ਆਪਣੀ ਔਰਤ ਦੇ ਚਰਿੱਤਰ ਪ੍ਰਤੀ ਉਹ ਹਮੇਸ਼ਾਂ ਸ਼ੱਕੀ ਰਹਿੰਦੇ ਹਨ, ਇਸ ਲਈ ਪਤਨੀ ਦੀ ਸੁਰੱਖਿਆ ਦੀ ਦ੍ਰਿਸ਼ਟੀ ਪੱਖੋਂ ਉਹ ਉਨ੍ਹਾਂ ਨੂੰ ਲੌਸਾ ਪਹਿਨਾ ਕੇ ਚਲੇ ਜਾਂਦੇ ਹਨ। ਕਮਾਲ ਦੀ ਗੱਲ ਤਾਂ ਇਹ ਹੈ ਕਿ ਲੌਸਾ ਤੇ ਲਗੇ ਤਾਲੇ ਦੀ ਚਾਬੀ ਵੀ ਆਪਣੇ ਨਾਲ ਹੀ ਲੈ ਜਾਂਦੇ ਹਨ।

ਰਾਜਸਥਾਨ ਵਿਚ ਲੌਂਸਾ ਕਿੰਨੀਆਂ ਔਰਤਾਂ ਪਹਿਨਦੀਆਂ ਹਨ, ਇਸ ਦਾ ਅੰਦਾਜ਼ਾ ਲਗਾਉਣਾ ਔਖਾ ਕੰਮ ਹੈ। ਫੇਰ ਵੀ ਥੋੜ੍ਹਾ ਸਰਵੇਖਣ ਅਤੇ ਇਸ ਬਾਬਤ ਚਰਚਾ ਕਰਨ ਤੇ ਉਸ ਦੇ ਪ੍ਰਤੀਸ਼ਤ ਦਾ ਔਸਤ ਕੱਢਿਆ ਜਾ ਸਕਦਾ ਹੈ। ਇਕ ਅਨੁਮਾਨ ਅਨੁਸਾਰ ਰਾਜਸਥਾਨ ਵਿਚ ਪਛੜੇ ਅਤੇ ਹੱਦ ਨੇੜਲੇ ਪਿੰਡਾਂ ਵਿਚ ਇਸ ਦੀ ਸੰਖਿਆ ਜ਼ਿਆਦਾ ਮੰਨੀ ਗਈ ਹੈ। ਇਸ ਦੀ ਠੀਕ ਸੰਖਿਆ ਕੱਢਣਾ ਇਸ ਲਈ ਸੰਭਵ ਨਹੀਂ ਹੈ ਕਿਉਂਕਿ ਇਸ ਸੰਬੰਧ ਵਿਚ ਜ਼ਿਆਦਾਤਰ ਮਰਦ ਜਾਣਕਾਰੀ ਦੇਣ ਤੋਂ ਹਿਚਕਚਾਉਂਦੇ ਹਨ ਜਾਂ ਫੇਰ ਉਤੇਜਿਤ ਹੋ ਜਾਂਦੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਲੌਂਸਾ ਧਾਰਨ ਕਰਨ ਵਾਲੀ ਔਰਤ ਦਾ ਪਤੀ ਕਿਸੀ ਹੋਰ ਨੂੰ ਸੰਕੋਚ ਜਾਂ ਡਰ ਮਾਰੇ ਜਾਣਕਾਰੀ ਨਹੀਂ ਦੇਵੇਗਾ।

ਇਸ ਬਾਰੇ ਛਾਣਬੀਣ ਕਰਨ ਤੇ ਪਤਾ ਚਲਿਆ ਕਿ ਲੌਂਸਾ ਬਣਿਆ ਬਣਾਇਆ ਲੁਹਾਰਾਂ ਕੋਲੋਂ ਵੀ ਮਿਲ ਜਾਂਦਾ ਹੈ ਅਤੇ ਆਦੇਸ਼ ਅਨੁਸਾਰ ਤਿਆਰ ਵੀ ਕੀਤਾ ਜਾਂਦਾ। ਜੋਧਪੁਰ, ਨਾਗੌਰ, ਬਿਲਾੜਾ, ਪਾਲੀ, ਡੇਗਾਨਾ, ਪੋਕਰਣ, ਜੈਸਲਮੇਰ ਆਦਿ ਖੇਤਰਾਂ ਵਿਚ ਲੌਂਸਾ ਪੁਆਉਣ ਦੀ ਪ੍ਰਥਾ ਦਾ ਪਤਾ ਲੱਗਾ ਹੈ। ਹਾਲ ਹੀ ਵਿਚ ਜੋਧਪੁਰ ਦੇ ਕੋਲ ਹੀ ਬਿਲਾੜਾ ਦੇ ਇਕ ਪਿੰਡ ਕੇਇਲ ਦੀ ਨੌਜਵਾਨ ਲੜਕੀ ਕਮਲੀ ਨੂੰ ਲੌਂਸਾ ਧਾਰਨ ਕਰਾਏ ਜਾਣ ਦੀ ਘਟਨਾ ਸਾਹਮਣੇ ਆਈ ਹੈ ਕੇਇਲ ਦੇ ਨਜ਼ਦੀਕ ਹੀ ਗੁਜਰਾਵਾਤ ਨਾਮਕ ਪਿੰਡ ਵਿਚ ਕਮਲੀ ਦਾ ਵਿਆਹ ਨੱਥੂ ਰਾਮ ਮੇਘਵਾਲ ਨਾਲ ਹੋਇਆ ਸੀ। ਹਾਲਾਂਕਿ ਕਮਲੀ ਦਾ ਨੱਥੂ ਰਾਮ ਦੇ ਨਾਲ ਵਿਆਹ ਤਦ ਹੋਇਆ ਸੀ, ਜਦ ਉਹ ਛੋਟੀ ਬਾਲੜੀ ਸੀ। ਉਸ ਨੂੰ ਆਪਣੇ ਵਿਆਹ ਦੀ ਤਾਰੀਖ ਤੋਂ ਪਹਿਲਾਂ ਪਤੀ ਦੀ ਸ਼ਕਲ ਵੀ ਯਾਦ ਨਹੀਂ ਸੀ। ਪਿਛਲੇ ਸਾਲ ਹੀ ਉਸ ਦਾ ਵਿਆਹ ਹੋਇਆ ਸੀ। ਲਗਭਗ ਡੇਂਢ ਮਹੀਨੇ ਤਕ ਸਥਿਤੀ ਠੀਕ ਠਾਕ ਰਹੀ ਪਰੰਤੂ ਹੌਲੀ-ਹੌਲੀ ਉਸ ਨੇ ਮਹਿਸੂਸ ਕੀਤਾ ਕਿ ਉਸ ਦਾ ਪਤੀ ਉਸ ਤੋਂ ਖੁਸ਼ ਨਹੀਂ ਹੈ। ਕਮਲੀ ਦਾ ਸੋਚਣਾ ਦਰੁਸਤ ਸੀ ਅਤੇ ਉਸ ਦੀ ਵਜ੍ਹਾ ਸੀ ਕਮਲੀ ਦੀ ਸੁੰਦਰਤਾ ਅਤੇ ਅੱਲੜ੍ਹਪਣ। ਕਮਲੀ ਦੀ ਤੁਲਨਾ ਵਿਚ ਨੱਥੂ ਰਾਮ ਕਾਲਾ ਅਤੇ ਦੁਬਲੇ-ਪਤਲੇ ਸਰੀਰ ਦਾ ਸੀ। ਨੱਥੂ ਰਾਮ ਦੇ ਨਾਲ ਉਠਣ-ਬੈਠਣ ਵਾਲੇ ਉਸ ਦੇ ਭਾਗਾਂ ਨੂੰ ਸਰਾਹੁੰਦੇ ਸਨ ਕਿ ਨੱਥੂ ਰਾਮ ਨੂੰ ਈਸ਼ਵਰ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ ਕਿ ਉਸ ਨੇ ਤੈਨੂੰ ਇਕ ਨਿਆਮਤ ਦਿਤੀ ਹੈ। ਇਨ੍ਹਾਂ ਸ਼ਬਦਾ ਨਾਲ ਨੱਥੂ ਰਾਮ ਖੁਸ਼ ਹੋਣ ਦੀ ਬਜਾਏ ਈਰਖਾ ਦੀ ਅੱਗ ਵਿਚ ਮੱਚਣ ਲੱਗਾ। ਹੀਣ-ਭਾਵਨਾ ਨਾਲ ਭਰਿਆ ਨੱਥੂ ਰਾਮ ਹਰ ਸਮੇਂ ਕਮਲੀ ਨੂੰ ਝਿੜਕਦਾ ਰਹਿੰਦਾ ਸੀ। ਇਹ ਸਿਲਸਿਲਾ ਵੀ ਇਕ ਲੰਮੇ ਸਮੇਂ ਤਕ ਚਲਿਆ, ਪਰ ਹੌਲੀ-ਹੌਲੀ ਕਮਲੀ ਬੇਵਜ੍ਹਾ ਕੁੱਟੀ ਜਾਣ ਲੱਗੀ ਅਤੇ ਨੱਥੂ ਰਾਮ ਕੁੱਟਦੇ ਸਮੇਂ ਉਸ ਦੇ ਪਰੇਮੀਆਂ ਦੀ ਸੰਖਿਆ ਅਤੇ ਨਾਂ ਪੁੱਛਣ ਲੱਗਾ।

ਕਮਲੀ ਕੁੱਟ ਖਾਂਦੀ ਰਹੀ ਪਰ ਉਹ ਨਾਂ ਕੀ ਦਸਦੀ ਤੇ ਕਿਸਦਾ ਦਸਦੀ। ਜਦ ਉਸ ਦਾ ਕੋਈ ਪਰੇਮੀ ਹੈ ਹੀ ਨਹੀਂ ਸੀ। ਹੁਣ ਹਾਲਤ ਇਹ ਹੋ ਗਈ ਸੀ ਕਿ ਨੱਥੂ ਰਾਮ ਕੁੱਟਦੇ-ਕੁੱਟਦੇ ਥੱਕ ਜਾਂਦਾ ਤੇ ਕਮਲੀ ਨੇ ਚੁੱਪ ਧਾਰਨ ਕਰ ਲਈ ਸੀ। ਕਮਲੀ ਤੇ ਹੋ ਰਹੇ ਪਤੀ ਦੇ ਅਤਿਆਚਾਰ ਦੀ ਖਬਰ ਪੂਰੇ ਗੁਜਰਵਾਸ ਵਿਚ ਫੈਲ ਗਈ ਸੀ। ਨੱਥੂ ਰਾਮ ਦੇ ਇਕ ਦੋ ਦੋਸਤਾਂ ਨੇ ਇਸ ਦਾ ਕਾਰਣ ਜਾਨਣਾ ਚਾਹਿਆ ਤਾਂ ਉਸ ਨੇ ਆਪਣੀ ਪਤਨੀ ਦੀ ਚਰਿੱਤਰਹੀਣਤਾ ਦਾ ਦੋਸ਼ ਲਗਾਇਆ।

ਕਿਹਾ ਜਾਂਦਾ ਹੈ ਕਿ ਕੁਝ ਸ਼ਰਾਬੀ-ਕਬਾਬੀ ਦੋਸਤਾਂ ਦੀ ਸਲਾਹ 'ਤੇ ਉਸ ਨੇ ਕਮਲੀ ਨੂੰ ਘਰ 'ਚ ਕੁੱਟਣ ਦੀ ਜਗ੍ਹਾ ਜੰਗਲ ਵਿਚ ਇਕਾਂਤ 'ਚ ਕੁੱਟਣ ਦਾ ਇਰਾਦਾ ਕੀਤਾ। ਨੱਥੂ ਰਾਮ ਕਮਲੀ ਨੂੰ ਜੰਗਲ ਵਿਚ ਅਲਫ ਨੰਗਾ ਕਰ ਕੇ ਕੁੱਟਦਾ ਅਤੇ ਕੇਵਲ ਇਕ ਹੀ ਸਵਾਲ ਪੁੱਛਦਾ। ਜਿਸ ਦਾ ਕਮਲੀ ਕੋਲ ਕੋਈ ਜਵਾਬ ਨਹੀਂ ਸੀ। ਜਦ ਇਸ ਨਾਲ ਵੀ ਮਸਲਾ ਹੱਲ ਨਾ ਹੋਇਆ ਤਾਂ ਉਨ੍ਹਾਂ ਦੋਸਤਾਂ ਦੀ ਸਲਾਹ ਉਤੇ ਹੀ ਉਹ ਬਿਲਾੜਾ ਤੋਂ ਲੌਂਸਾ ਖਰੀਦ ਲਿਆਇਆ ਅਤੇ ਉਹ ਕਮਲੀ ਨੂੰ ਪਹਿਨਾ ਦਿਤਾ। ਲੌਂਸਾ ਦੀ ਚਾਬੀ ਉਸ ਨੇ ਆਪਣੇ ਕੋਲ ਰੱਖ ਲਈ। ਹੁਣ ਕਮਲੀ ਨੂੰ ਮਾਰਨਾ ਉਸ ਨੇ ਘੱਟ ਕਰ ਦਿਤਾ।

ਰਾਜਸਥਾਨ ਵਿਚ ਇਸਤਰੀਆਂ ਨੂੰ ਪਤੀ, ਪਿਤਾ ਅਤੇ ਭਾਈਓ ਦੇ ਮਾਮਲਿਆਂ ਵਿਚ ਦਖ਼ਲ ਦੇਣ ਦੀ ਇਜਾਜ਼ਤ ਨਹੀਂ ਹੈ। ਉਥੇ ਹਾਲੇ ਵੀ ਇਸਤਰੀ ਨੂੰ ਇਕ ਭੋਗ ਵਿਲਾਸ ਦੀ ਵਸਤੂ ਮੰਨਿਆ ਜਾਂਦਾ ਹੈ। ਕਮਲੀ ਨੂੰ ਲੌਂਸਾ ਪਹਿਨਾ ਦਿਤਾ ਗਿਆ ਅਤੇ ਉਸ ਨੂੰ ਇਕ ਅਣਮਨੁੱਖੀ ਦੁੱਖ ਸਹਿਣ ਲਈ ਮਜ਼ਬੂਰ ਕਰ ਦਿਤਾ ਗਿਆ। ਪਤੀ ਨੇ ਡਰਾ-ਧਮਕਾ ਰੱਖਿਆ ਸੀ ਕਿ ਇਸ ਬਾਰੇ ਕਿਸੀ ਨੂੰ ਨਾ ਦੱਸੇ। ਇਕ ਦਿਨ ਕਮਲੀ ਦੀ ਜਾਂਘ 'ਚੋਂ ਖ਼ੂਨ ਰਿਸਦਾ ਦੇਖ ਕੇ ਉਸ ਦੀ ਸੱਸ ਨੂੰ ਪਤਾ ਲੱਗਾ ਕਿ ਕਮਲੀ ਨੂੰ ਲੌਂਸਾ ਪਹਿਨਾਇਆ ਗਿਆ ਹੈ। ਉਸ ਦੀ ਸੱਸ ਨੇ ਇਹ ਖ਼ਬਰ ਕਿਵੇਂ ਨਾ ਕਿਵੇਂ ਕਮਲੀ ਦੇ ਪੇਕੀ ਪੁਚਾ ਦਿਤੀ। ਕਾਫ਼ੀ ਵਾਦ-

(ਬਾਕੀ ਦੇਖੋ ਸਫਾ 12 ਤੇ)



# ਧਰਮ ਬਨਾਮ ਔਰਤ

ਲੇਖਕ : ਊਸ਼ਾ ਵਧਵਾ

ਅਨੁਵਾਦਕ : ਡਾ. ਸੁਖਦੇਵ

ਸਾਡੇ ਸਮਾਜ 'ਚ ਔਰਤ ਦੀ ਜੋ ਸਥਿਤੀ ਹੈ ਉਸ ਲਈ ਕਾਫੀ ਹੱਦ ਤੀਕ ਸਾਡੇ ਧਰਮ ਜ਼ਿੰਮੇਵਾਰ ਹਨ ਇਸ ਤੇ ਹੈਰਾਨੀ ਇਹ ਹੈ ਕਿ ਸਾਡੇ ਦੇਸ਼ ਵਿਚ ਅੱਜ ਤੱਕ ਧਰਮ ਦੇ ਮਹੱਤਵ ਨੂੰ ਬਣਾਏ ਰੱਖਣ ਲਈ ਇਥੋਂ ਦੀਆਂ ਔਰਤਾਂ ਹੀ, ਵਿਸ਼ੇਸ਼ ਕਰਕੇ ਮੱਧ ਵਰਗ ਨਾਲ ਸੰਬੰਧਿਤ ਔਰਤਾਂ, ਪੂਰੀ ਤਰ੍ਹਾਂ ਨਾਲ ਜ਼ਿੰਮੇਵਾਰ ਹਨ। ਮੰਗਲਵਾਰ ਜਾਂ ਕਿਸੇ ਹੋਰ ਤਿਓਹਾਰ ਦੇ ਦਿਨ ਤੁਸੀਂ ਕਿਸੇ ਵੀ ਮੰਦਰ 'ਚ ਚਲੇ ਜਾਓ, ਔਰਤਾਂ ਦੇ ਸਮੂਹ ਬੜੀ ਸ਼ਰਧਾ ਨਾਲ, ਹੱਥ ਜੋੜ ਕੇ, ਸਿਰ ਝੁਕਾ ਕੇ, ਭਾਵਨਾ ਭਰਪੂਰ ਆਵਾਜ਼ 'ਚ

"ਢੋਲ ਗੰਵਾਰ ਸ਼ੂਦਰ ਪਸ਼ੂ ਨਾਰੀ,
ਇਹ ਸਭ ਤਾੜਨ ਕੇ ਅਧਿਕਾਰੀ।"

ਪਾਠ ਕਰਦੇ ਮਿਲ ਜਾਣਗੇ।

ਅਜਿਹਾ ਵੀ ਨਹੀਂ ਕਿ ਇਹਨਾਂ ਪੰਕਤੀਆਂ ਦਾ ਅਰਥ ਪਾਠ ਕਰਨ ਵਾਲੀਆਂ ਉਹਨਾਂ ਔਰਤਾਂ ਲਈ ਸਮਝਣਾ ਕੋਈ ਔਖਾ ਹੋਵੇ, ਕਿਉਂਕਿ ਇਹ ਚੌਪਾਈ ਅਰਬੀ, ਫ਼ਾਰਸੀ ਜਾਂ ਸੰਸਕ੍ਰਿਤ ਭਾਸ਼ਾ 'ਚ ਨਹੀਂ ਬਲਕਿ ਸਿੱਧੀ ਤੇ ਸਪੱਸ਼ਟ ਹਿੰਦੀ 'ਚ ਲਿਖੀ ਹੋਈ ਮਿਲਦੀ ਹੈ। ਉਂਝ ਵੀ ਜਿਹੜੀ ਔਰਤ, ਇਹਨੂੰ ਪੜ੍ਹ ਸਕਦੀ ਹੈ, ਉਹ ਨਿਸ਼ਚੇ ਹੀ ਇਹਦਾ ਅਰਥ ਵੀ ਜਾਣਦੀ ਹੋਵੇਗੀ। ਔਰਤਾਂ ਆਪ ਹੀ ਆਪਣੇ ਆਪ ਨੂੰ ਤਾੜਨ ਦੇ ਅਧਿਕਾਰੀ ਮੰਨਦੀਆਂ ਹਨ।

ਉਂਝ ਵੀ ਰਾਮਾਇਣ ਦੀ ਹਰ ਔਰਤ ਪਾਤਰ ਆਪਣੇ ਆਪ ਨੂੰ ਪਤੀ ਦੀ ਦਾਸੀ, ਪਤੀ ਦੇ ਪਰਛਾਵੇਂ ਤੋਂ ਵੱਧ ਕੁਝ ਨਹੀਂ ਮੰਨਦੀ, ਤਾਂ ਵੀ ਇਹ ਗ੍ਰੰਥ ਔਰਤਾਂ 'ਚ ਇੰਨਾ ਸਤਿਕਾਰਿਆ ਜਾਂਦਾ ਹੈ। ਫਿਰ ਵੀ ਇਹਦੇ ਲਈ ਔਰਤਾ ਉਨੀਆਂ ਦੋਸ਼ੀ ਨਹੀਂ, ਕਿਉਂਕਿ ਸਦੀਆਂ ਤੋਂ ਧਰਮ ਨੇ ਔਰਤਾਂ ਦੀ ਮਾਨਸਿਕਤਾ ਨੂੰ ਇਸ ਤਰ੍ਹਾਂ ਜਕੜ ਰੱਖਿਆ ਹੈ ਕਿ ਉਸ ਦੀ ਸੋਚ-ਸਮਝਣ ਦੀ ਸ਼ਕਤੀ ਜਿਸ ਤਰ੍ਹਾਂ ਅਲੋਪ ਹੀ ਹੋ ਗਈ ਹੋਵੇ। ਪਿਛਲੀ ਸਦੀ 'ਚ ਅਨਪੜ੍ਹ ਔਰਤਾਂ ਇੰਨੀਆਂ ਧਰਮ-ਭਗਤ ਸਨ, ਦੁੱਖ ਸਹਿ ਕੇ ਵੀ ਧਾਰਮਿਕ ਰਸਮਾਂ ਪੂਰੀਆਂ ਕਰਦੀਆਂ ਸੀ, ਇਹ ਗੱਲ ਤਾਂ ਸਮਝ 'ਚ ਆਉਣ ਵਾਲੀ ਹੈ, ਪਰ ਪੜ੍ਹੀਆਂ-ਲਿਖੀਆਂ ਅਤੇ ਆਰਥਿਕ ਤੌਰ ਤੇ ਸਵੈ-ਨਿਰਭਰ ਤੇ ਆਜ਼ਾਦ ਹੋ ਕੇ ਵੀ ਔਰਤਾਂ, ਧਰਮ ਨਾਲ ਉਨੀ ਹੀ ਦ੍ਰਿੜਤਾ ਨਾਲ ਚਿੰਬੜੀਆਂ ਹਨ, ਆਖਰ ਕਿਉਂ ?

ਅਨੇਕ ਸਮਾਜਿਕ ਕੁਰੀਤੀਆਂ ਦੀ ਜੜ੍ਹ ਵੀ ਤਾਂ ਮੂਲ ਰੂਪ 'ਚ ਧਰਮ ਵਿਚ ਹੀ ਹੈ, ਸਤੀ ਪ੍ਰਥਾ ਨੂੰ ਹੀ ਲੈ ਲਵੋ, ਧਰਮ ਸ਼ਾਸਤਰਾਂ ਨੇ ਨਾ ਸਿਰਫ਼ਾ ਇਸਦੀ ਮਹਿਮਾ ਦਾ ਗੁਣਗਾਨ ਕੀਤਾ ਹੈ, ਸਗੋਂ ਇਹਨਾਂ 'ਚ ਔਰਤ ਸਾੜਨ ਦੇ ਅਨੇਕ ਤਰੀਕਿਆਂ ਦਾ ਵਰਨਣ ਵੀ ਮਿਲਦਾ ਹੈ।...........ਉਸਨੂੰ ਸੈਂਕੜੇ ਵਰ੍ਹਿਆਂ ਤੱਕ ਸਵਰਗ ਦੀ ਪ੍ਰਾਪਤੀ ਅਤੇ ਪਤੀ ਦੇ ਸਹਿਚਾਰ ਦੇ ਲੁਭਾਉਣੇ ਸੁਪਨੇ ਦਿਖਾਏ ਗਏ।

ਜਵਾਨ ਵਿਧਵਾ ਔਰਤਾਂ ਨੂੰ ਪਰਾਏ ਮਰਦਾਂ ਦੀ ਕਾਮ ਨਿਗਾਹਾਂ ਤੋਂ ਬਚਾਉਣਾ ਵੀ ਉਸਦੇ ਪਤੀ ਦੀ ਅਰਥੀ ਦੇ ਨਾਲ ਜਲਾ ਦੇਣ ਦਾ ਕਾਰਣ ਦੱਸਿਆ ਗਿਆ ਹੈ ਤਾਂ ਕਿਉਂ ਨਹੀਂ ਸਮਾਜ ਨੇ ਮਰਦਾਂ ਨੂੰ ਕੰਟਰੋਲ ਕਰਨ ਦਾ ਕੋਈ ਸਖ਼ਤ ਨਿਯਮ ਬਣਾਇਆ ? ਸਤੀ ਨਾ ਹੋਣ ਦੀ ਹਾਲਤ 'ਚ ਵਿਧਵਾ ਔਰਤਾਂ ਦੀ ਦਸ਼ਾ ਇੰਨੀ ਭੈੜੀ ਬਣਾ ਦਿਤੀ ਜਾਂਦੀ ਸੀ ਕਿ ਰੀਂਗ-ਰੀਂਗ ਕੇ ਮਰਨ ਨਾਲੋਂ ਇਕ ਵਾਰ ਹੀ ਜਿੰਦਾ ਜਲ ਕੇ ਮਰਨਾ ਵਿਧਵਾ ਔਰਤਾਂ ਨੂੰ ਸੌਖਾ ਲਗਦਾ ਸੀ।

ਦਹੇਜ ਪ੍ਰਥਾ ਨੂੰ ਹੀ ਲੈ ਲਵੋ, ਕਹਿਣ ਨੂੰ ਤਾਂ ਇਹ ਸਮਾਜਿਕ ਕੁਰੀਤੀ ਹੈ, ਪਰ ਇਹਦਾ ਸਰੋਤ ਕਿਥੇ ਹੈ ? ਰਾਜਾ ਜਨਕ ਨੇ ਸੀਤਾ ਨੂੰ ਵਿਆਹ ਸਮੇਂ ਕਪੜੇ ਗਹਿਣੇ ਅਤੇ ਹੋਰ ਇੰਨਾ ਸਮਾਨ ਦਿਤਾ ਕਿ ਗੱਡਿਆਂ ਦੇ ਗੱਡੇ ਲੱਦੇ ਗਏ। ਇਹ, ਤੁਲਸੀ ਨੇ ਆਪਣੇ ਗ੍ਰੰਥ "ਰਾਮਚਰਿਤਮਾਨਸ" 'ਚ ਲਿਖਿਆ ਹੈ ਅਤੇ ਇਹ ਗ੍ਰੰਥ ਅਨੇਕਾਂ ਲੋਕਾਂ ਦਾ ਮਾਰਗ ਦਰਸ਼ਕ ਬਣਿਆ ਹੈ, ਅੱਖਾਂ ਬੰਦ ਕਰਕੇ ਮੰਨਿਆ ਜਾਂਦਾ ਹੈ।

ਸਵਾਲ ਇਹ ਨਹੀਂ ਕਿ ਸਭਿਅਤਾ ਦੇ ਪ੍ਰਾਰੰਭਿਕ ਕਾਲ 'ਚ ਇਹ ਪ੍ਰਥਾਵਾਂ ਜਾਇਜ਼ ਸਨ ਜਾਂ ਨਜਾਇਜ਼। ਹੈਰਾਨੀ ਤਾਂ ਇਹ ਹੈ ਕਿ ਵਿਕਾਸ ਦੀਆਂ ਪੌੜੀਆਂ ਚੜ੍ਹ ਲੈਣ ਦੇ ਬਾਵਜੂਦ ਵੀ ਅਸੀਂ ਆਪਣੀ ਬੁੱਧੀ ਨੂੰ ਗਿਰਵੀ ਰਖਕੇ ਉਹਨਾਂ ਮਾਨਤਾਵਾਂ ਦੀ ਪੂਛ ਫੜੀ ਬੈਠੇ ਹਾਂ। ਸਭਿਅਤਾ ਦੇ ਇੰਨੇ ਵਿਕਾਸ ਦੇ ਬਾਦ ਵੀ ਅੱਜ ਕਿਸੇ ਕੋਲੋਂ ਵੀ ਧਰਮ ਦੇ ਨਾਮ ਤੇ ਜੋ ਮਰਜੀ ਕਰਵਾ ਲਓ, ਕੁਝ ਵੀ ਮਨਾ ਲਓ।

ਪੂਰੀ ਰਾਮਾਇਣ ਵਿਚ ਔਰਤਾਂ ਦੀ ਹੈਸੀਅਤ ਇਕ ਦਾਸੀ ਤੋਂ ਵੱਧ ਨਹੀਂ ਦੱਸੀ ਗਈ ਹੈ। ਸਿਵਾਏ ਇਸਦੇ ਕਿ ਰਾਣੀਆਂ ਕਪੜਿਆਂ, ਗਹਿਣਿਆਂ ਨਾਲ ਸਜੀਆਂ ਰਹਿੰਦੀਆਂ ਸਨ, ਉਨ੍ਹਾਂ ਦੀ ਹੈਸੀਅਤ ਕੈਦੀਆਂ ਵਰਗੀ ਸੀ। ਬੁਢੀ ਉਮਰ 'ਚ ਰਾਜਾ ਦਸ਼ਰਥ ਨੇ ਕੈਕਈ ਦੀ ਰੂਪ-ਜਵਾਨੀ 'ਚ ਅੰਨ੍ਹਾਂ ਹੋ ਕੇ ਉਸਦੀ ਇੱਛਾ ਦੇ ਖਿਲਾਫ ਉਸ ਨਾਲ ਵਿਆਹ ਕਰਵਾਇਆ, ਤਾਂ ਕੀ ਉਸ ਦੀਆਂ ਪਹਿਲੀਆਂ ਦੋ ਰਾਣੀਆਂ ਜਾਂ ਕੈਕਈ ਆਪ ਕੋਈ ਵਿਰੋਧ ਕਰ ਸਕੀ ? ਦਸ਼ਰਥ ਨੇ ਕੈਕਯ ਰਾਜ ਜਿੱਤ ਲਿਆ ਸੀ ਅਤੇ ਇਸੇ ਸ਼ਰਤ ਉੱਤੇ ਸੰਧੀ ਨੂੰ ਰਾਜੀ ਹੋਇਆ ਸੀ ਕਿ ਜਵਾਨ ਕੈਕਈ ਦਾ ਉਸ ਨਾਲ ਵਿਆਹ ਕੀਤਾ ਜਾਵੇ। ਯਕੀਨਨ ਹੀ ਸੁੰਦਰ ਜਵਾਨ ਕੈਕਈ ਪਿਤਾ ਦੀ ਉਮਰ ਵਾਲੇ ਮਰਦ ਨਾਲ ਵਿਆਹ ਕਰਾਉਣ ਨੂੰ ਦਿਲੋਂ ਰਾਜੀ ਨਹੀਂ ਹੋਈ ਹੋਵੇਗੀ।

ਸੀਤਾ ਦੇ ਸੁਅੰਬਰ ਨੂੰ ਹੀ ਲੈ ਲਵੋ, "ਬੜੇ-ਬੜੇ ਵਿਆਖਿਆਤਾ" "ਮਹਾਨ ਪੰਡਤ" ਮਾਣ ਨਾਲ ਕਹਿੰਦੇ ਹਨ ਕਿ ਉਸ ਵਕਤ ਔਰਤਾ ਦਾ ਬਹੁਤ ਸਨਮਾਨ ਸੀ ਉਹ ਆਪਣੇ ਆਪ ਆਪਣਾ ਜੀਵਨ ਸਾਥੀ ਚੁਣਨ ਲਈ ਅਜ਼ਾਦ ਸਨ। ਪਰ ਸੀਤਾ ਦਾ ਵਿਆਹ ਤਾ ਇਕ ਸ਼ਰਤ ਪੂਰੀ ਕਰਨ ਤੇ ਨਿਰਭਰ ਸੀ। ਸ਼ਿਵ ਧਨੁਸ਼ ਰਾਮ ਹੀ ਕਿਉਂ ਰਾਵਣ ਵੀ ਤੋੜ ਸਕਦਾ ਸੀ, ਤਾਂ ਕੀ ਸੀਤਾ ਦਾ ਵਿਆਹ ਰਾਵਣ ਨਾਲ ਨਾ ਹੁੰਦਾ ? ਸੀਤਾ ਤਾਂ ਸਿਰਫ ਇਕ ਮੋਹਰਾ ਸੀ, ਉਪਹਾਰ ਦੇ ਰੂਪ 'ਚ ਜਿੱਤਣ ਵਾਲੇ ਨੂੰ ਮਿਲਣ ਵਾਲੀ, ਜਿਹੜਾ ਧਨੁਸ਼ ਤੋੜ ਦੇਵੇ, ਸੀਤਾ ਉਸਦੀ। ਉਹਦੇ ਕੋਲ ਜਵਾਬ ਦੇਣ ਦਾ ਅਧਿਕਾਰ ਕਿੱਥੇ ਸੀ ? ਤਾਂ ਫਿਰ ਸੁਅੰਬਰ ਕਿਸ ਤਰ੍ਹਾਂ ਦਾ ?

ਲਛਮਣ ਦੀ ਪਤਨੀ ਉਰਮਿਲਾ ਤਾਂ ਵਿਆਹ ਕਰਕੇ ਵੀ ਇਕੱਲੀ ਰਹਿ ਗਈ। ਲਛਮਣ ਨੂੰ ਵੱਡੇ ਭਰਾ ਪ੍ਰਤੀ ਕਰਤੱਵ ਤਾਂ ਖੂਬ ਯਾਦ ਸੀ, ਉਹਦਾ ਪਤਨੀ-ਪ੍ਰਤੀ ਵੀ ਕੋਈ ਕਰਤੱਵ ਸੀ, ਇਹ ਯਾਦ ਨਹੀਂ ਰਿਹਾ ਨਾ ਤਾਂ ਉਹ ਜਾਣ ਵੇਲੇ ਉਹਨੂੰ ਪੁਛਦਾ ਹੈ, ਨਾ 14 ਸਾਲ 'ਚ ਉਹਨੂੰ ਕਦੀ ਯਾਦ ਹੀ ਕਰਦਾ ਹੈ।

ਬਾਕੀ ਧਰਮਾਂ ਦੀ ਤਰ੍ਹਾਂ ਹਿੰਦੂ ਧਰਮ ਨੇ ਔਰਤ ਨੂੰ ਪੁਰਸ਼ ਦੀ ਮੁਕਤੀ ਦੇ ਰਾਹ 'ਚ ਸਭ ਤੋਂ ਬੜੀ ਰੁਕਾਵਟ ਸਮਝਿਆ ਹੈ ਜੇਕਰ ਮੁਕਤੀ ਪ੍ਰਾਪਤ ਕਰਨੀ ਹੈ ਤਾਂ ਔਰਤ ਦੇ ਸੰਪਰਕ ਤੋਂ ਦੂਰ ਰਹੋ ਕਿਉਂਕਿ ਔਰਤ ਮਾਇਆ ਹੈ, ਛਲਣੀ ਹੈ। ਇਹ ਕਿਤੇ ਨਹੀਂ ਲਿਖਿਆ ਕਿ ਜੇਕਰ ਔਰਤ ਨੇ ਮੁਕਤੀ ਪ੍ਰਾਪਤ ਕਰਨੀ ਹੋਵੇ ਤਾਂ ਉਹ ਮਰਦ ਤੋਂ ਕਿੰਨੀ ਦੂਰ ਰਹੇ, ਉਲਟਾ ਉਸਦੀ ਤਾਂ ਮਰਦ ਸੇਵਾ ਤੋਂ ਬਿਨਾ ਕੋਈ ਗਤੀ ਨਹੀਂ। ਔਰਤ ਲਈ ਪਤੀ ਦੀ ਸੇਵਾ ਹੀ, ਚਾਹੇ ਉਹ ਕਿੰਨਾ ਹੀ ਕਰੋਧੀ ਕਿਉਂ ਨਾ ਹੋਵੇ, ਇਕੋ-ਇਕ ਨਿਸ਼ਾਨਾ ਦੱਸਿਆ ਗਿਆ ਹੈ।

ਤੁਹਾਨੂੰ ਅਜਿਹੇ ਲੋਕ ਮਿਲ ਜਾਣਗੇ, ਜੋ ਕਹਿੰਦੇ ਹਨ ਕਿ ਉਹ ਇਸਤਰੀ ਦਾ ਦਰਸ਼ਨ ਤੱਕ ਨਹੀਂ ਕਰਦੇ, ਆਖਰ ਕਿਉਂ ? ਉਹਨਾਂ ਨੂੰ ਕੋਈ ਪੁਛੇ ਕਿ ਤੁਹਾਨੂੰ ਜਨਮ ਕਿਸਨੇ ਦਿਤਾ ਹੈ। ਔਰਤ ਵੀ ਤਾਂ ਮਨੁੱਖ ਜਾਤੀ ਦਾ ਮਹੱਤਵਪੂਰਣ ਅੰਗ ਹੈ, ਜਿਸਦੇ ਬਿਨਾਂ ਇਹ ਸ੍ਰਿਸ਼ਟੀ ਅੱਗੇ ਨਹੀਂ ਚਲ ਸਕਦੀ। ਕਈ ਅਜਿਹੇ ਮੰਦਰ ਵੀ ਹਨ ਜਿਨ੍ਹਾਂ ਵਿਚ ਔਰਤ ਦਾ ਦਾਖਲਾ ਵਰਜਿਤ ਹੈ, ਅਜਿਹਾ ਭੇਦਭਾਵ ਕਿਉਂ ?

ਧਰਮ ਦੇ ਮੁਤਾਬਿਕ ਔਰਤ ਸਿਰਫ ਮਰਦ ਦੀ ਸੰਪਤੀ ਮਾਤਰ ਹੀ ਹੈ ਚਾਹੇ ਉਹ ਪਿਤਾ ਦੀ ਹੋਵੇ ਜਾਂ ਪਤੀ ਦੀ। ਇਸ ਲਈ ਤਾਂ ਪਿਤਾ ਆਪਣੀ ਪੁਤਰੀ ਨੂੰ ਜਵਾਨ ਹੁੰਦੇ ਹੀ ਕਿਸੇ ਹੋਰ ਮਰਦ ਨੂੰ "ਦਾਨ" ਕਰ ਦਿੰਦਾ ਹੈ ਇਕ ਸਜੀਵ ਆਤਮਾ ਦਾਨ ਦੀ ਵਸਤੂ ਕਿਸ ਤਰ੍ਹਾਂ ਮੰਨੀ ਜਾ ਸਕਦੀ ਹੈ। ਪਿਤਾ ਉਹਨੂੰ ਕਪੁੱਤ ਨੂੰ ਸੌਂਪ ਦੇਵੇ ਜਾਂ ਸਪੁਤਰ ਨੂੰ, ਇਹ ਵੀ ਪਿਤਾ ਦੀ ਮਰਜੀ ਤੇ ਨਿਰਭਰ ਕਰਦਾ ਹੈ।

ਕਦੇ ਔਰਤ ਨੂੰ ਕਿਸੇ ਵਿਅਕਤੀ ਵਿਸ਼ੇਸ਼ ਤੇ ਪ੍ਰਸੰਨ ਹੋਣ ਤੇ ਉਸਨੂੰ ਉਪਹਾਰ ਦੇ ਰੂਪ 'ਚ ਦੇ ਦਿਤਾ ਗਿਆ, ਕਦੇ ਜੇਤੂ ਰਾਜੇ ਦੀ ਸੰਧੀ ਪ੍ਰਸਤਾਵ ਦੇ ਨਾਲ ਭੇਂਟ ਕਰ ਦਿਤੀ ਗਈ। ਕਦੇ ਕਰਜਾ ਨਾ ਅਦਾ ਕਰਨ ਦੀ ਸੂਰਤ 'ਚ ਬਾਪ ਦਾਦਾ ਦੀ ਉਮਰ



ਵਾਲੇ ਬੁਢੇ ਆਦਮੀ ਦੇ ਨਾਲ ਵਿਆਹ ਦਿਤੀ ਗਈ ਅਤੇ ਕਦੇ ਦੁਸ਼ਮਣ ਨੂੰ ਨੀਵਾਂ ਵਿਖਾਉਣ ਦੇ ਲਈ ਉਹਦੇ ਘਰੋਂ ਜਬਰਦਸਤੀ ਚੁੱਕ ਲਈ ਗਈ। ਤੇ ਕਦੇ ਦੁਸ਼ਮਣ ਦਾ ਖ਼ਾਤਮਾ ਕਰਨ ਦੇ ਲਈ ਵਿਸ਼ਕੰਨਯਾ ਦੇ ਰੂਪ 'ਚ ਵਰਤੀ ਗਈ, ਕਦੇ ਲੁਟੇਰੇ ਰਾਜਿਆਂ ਦੁਆਰਾ ਲੁਟਮਾਰ ਦੇ ਸਮਾਨ ਸਮੇਤ ਸੈਂਕੜਿਆ ਦੀ ਸੰਖਿਆ 'ਚ ਪਸ਼ੂਆਂ ਦੀ ਤਰ੍ਹਾਂ ਅੱਗੇ ਤੋਰ ਲਈ ਗਈ ਸਮਾਜ 'ਚ ਔਰਤ ਦਾ ਦਰਜ ਇੰਨਾ ਨੀਂਵਾ ਕਿਉਂ ਰਿਹਾ ? ਕਿਉਂਕਿ ਧਰਮ ਨੇ ਉਸਨੂੰ ਸਦਾ ਹੀ ਮਰਦ ਦੀ ਸੁਵਿਧਾ ਦੇ ਲਈ ਉਸਦੇ ਉਪਯੋਗ 'ਚ ਲਿਆਉਣ ਵਾਲੀਆਂ ਵਸਤੂਆਂ ਤੋਂ ਵੱਧ ਕੁਝ ਮੰਨਿਆ ਹੀ ਨਹੀਂ ਅਤੇ ਧਰਮ ਦੀ ਤਾਂ ਸਾਡੇ ਸਮਾਜ 'ਚ ਇੰਨੀ ਗਹਿਰੀ ਜਕੜ ਹੈ ਕਿ ਆਦਮੀ ਆਪਣੀ ਬੁੱਧੀ ਨਾਲ ਸਹੀ ਗਲਤ ਦਾ ਨਿਰਣਾ ਨਹੀਂ ਕਰਦਾ, ਸਗੋਂ ਧਰਮ ਦੀ ਲਕੀਰ ਦਾ ਫ਼ਕੀਰ ਬਣਿਆ ਹੋਇਆ ਹੈ।

(ਗ੍ਰਹਿ ਸ਼ੋਭਾ, ਅਗਸਤ 89 'ਚੋਂ ਧੰਨਵਾਦ ਸਹਿਤ)

**ਇਸ ਲੇਖ ਦੇ ਉਪਰ ਜੇ ਟਿੱਪਣੀ ਦਿੱਤੀ ਜਾਵੇ ਤਾਂ ਠੀਕ ਰਹੇਗਾ।**

ਇਸ ਟਿੱਪਣੀ ਵਿਚ ਘਟਨਾਂ ਅਤੇ ਪਾਤਰਾਂ ਦੇ ਕਾਲਪਨਕ ਹੋਣ ਬਾਰੇ ਲਿਖਿਆ ਜਾਵੇ ਅਤੇ ਨਾਲ ਹੀ ਇਹ ਵੀ ਲਿਖਿਆ ਜਾ ਸਕਦਾ ਹੈ ਕਿ ਕਿਵੇਂ ਇੰਨਾ ਧਾਰਮਕ ਕਾਲਪਨਿਕ ਕਹਾਣੀਆਂ ਦੇ ਪਾਤਰਾਂ ਰਾਹੀਂ ਔਰਤ ਦੀ ਸਮਕਾਲੀ ਇਤਹਾਸਕ ਸਥਿਤੀ ਦਾ ਪਤਾ ਲਗਦਾ ਹੈ। ਜਿਸ ਵਿਚ ਧਰਮ ਦੇ ਫਲਸਫ਼ੇ ਅਤੇ ਸ਼ਕਤੀ ਨੇ ਔਰਤ ਨੂੰ ਅੰਗੂਠੇ ਥੱਲੇ ਰਖਣ ਦਾ ਰੇਸ਼ਨੇਲ ਮੁਹੱਈਆ ਕੀਤਾ।

# ਇਹ ਭਾਈ ਸਾਹਿਬ ਸਾਡੇ ਚੀਫ ਜਸਟਿਸ ਹਨ !

ਭਾਰਤ ਦੇ ਚੀਫ ਜਸਟਿਸ ਸ੍ਰੀ ਰੰਗਨਾਥ ਮਿਸਰਾ ਨੇ ਪਿਛਲੇ ਦਿਨੀਂ ਬ੍ਰਹਮ ਕੁਮਾਰੀਆਂ ਦੇ ਇਕ ਧਾਰਮਿਕ ਇਕੱਠ ਨੂੰ ਸੰਬੋਧਨ ਕੀਤਾ। ਪਹਿਲੀ ਗੱਲ ਤਾਂ ਸੰਵਿਧਾਨਕ ਤੌਰ ਤੇ ਸੈਕੂਲਰ (ਧਰਮ ਨਿਰਪੱਖ) ਦੇਸ਼ ਦੇ ਚੀਫ ਜਸਟਿਸ ਨੂੰ ਕਿਸੇ ਧਾਰਮਿਕ ਫਿਰਕੇ ਦੇ ਇਕੱਠ ਤੋਂ ਦੂਰ ਹੀ ਰਹਿਣਾ ਚਾਹੀਦਾ ਸੀ। ਫਿਰ ਵੀ ਜੇ ਉਸਦੇ ਜਾਤੀ ਧਾਰਮਿਕ ਵਿਸ਼ਵਾਸ਼ ਉਸਨੂੰ ਅਜਿਹੇ ਫਿਰਕੇ ਵੱਲ ਖਿੱਚ ਹੀ ਲਿਆਏ ਤਾਂ ਉਸਨੂੰ ਵਾਦ-ਵਿਵਾਦ ਵਾਲੇ ਨੁਕਤਿਆਂ ਉੱਪਰ ਵਿਚਾਰ ਪ੍ਰਗਟ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਸੀ।

ਬ੍ਰਹਮ ਕੁਮਾਰੀਆਂ ਦੀ ਮੀਟਿੰਗ ਵਿਚ ਜਸਟਿਸ ਮਿਸ਼ਰਾ ਨੇ ਕਿਹਾ, "ਔਰਤਾਂ ਨੂੰ ਘਰ ਵੱਲ ਵਾਪਸ ਮੁੜਨਾ ਚਾਹੀਦਾ ਹੈ...ਅਤੇ ਹਰ ਗੱਲ ਵਿਚ ਆਦਮੀਆਂ ਦਾ ਮੁਕਾਬਲਾ ਕਰਨ ਬਾਰੇ ਨਹੀਂ ਸੋਚਣਾ ਚਾਹੀਦਾ। ਕਿਉਂਕਿ ਔਰਤ ਘਰ ਬੰਨਣ ਦੇ ਕਾਬਲ ਹੈ, ਇਸ ਲਈ ਇਹ ਜ਼ਰੂਰੀ ਹੈ ਕਿ ਉਸਦੀ ਦਫਤਰ ਤੋਂ ਘਰ ਵੱਲ ਤਬਦੀਲੀ ਕੀਤੀ ਜਾਵੇ।

ਇਹ ਕੋਈ ਵਧੀਆ ਵਿਚਾਰ ਨਹੀਂ ਹਨ, ਖਾਸ ਕਰ ਅਗਾਂਹ ਵਧੂ ਔਰਤਾਂ ਲਈ, ਜਿਨ੍ਹਾਂ ਨੇ ਤਕੜੇ ਸੰਘਰਸ਼ ਬਾਅਦ, ਘੱਟੋ-ਘੱਟ ਕਾਨੂੰਨੀ ਤੌਰ ਤੇ, ਮਰਦਾਂ ਨਾਲ ਬਰਾਬਰੀ ਹਾਸਲ ਕੀਤੀ ਹੈ। ਅਤੇ ਜੇ ਦੇਸ਼ ਦਾ ਸਭ ਤੋਂ ਵੱਡਾ ਕਾਨੂੰਨੀ ਅਧਿਕਾਰੀ ਅਜਿਹੇ ਪਿਛਾਂਹ ਖਿਚੂ ਰੂੜ੍ਹੀਵਾਦੀ ਵਿਚਾਰ ਖੁਲ੍ਹੇ ਆਮ ਪ੍ਰਗਟ ਕਰਦਾ ਹੈ, ਤਾਂ ਔਰਤਾਂ ਸਾਡੇ ਕਾਨੂੰਨ ਪ੍ਰਬੰਧ ਤੋਂ ਨਿਆਂ ਦੀ ਕਿਵੇਂ ਆਸ ਰੱਖ ਸਕਦੀਆਂ ਹਨ।

ਅਸਲ ਵਿਚ ਜਸਟਿਸ ਮਿਸ਼ਰਾ ਵਰਗੇ ਲੋਕ ਮਨੂ ਵਰਗਿਆਂ ਦੁਆਰਾ ਬਣਾਏ ਗਏ ਹਿੰਦੂ ਰੂੜ੍ਹੀਵਾਦੀ ਖੋਲ ਵਿਚੋਂ ਬਾਹਰ ਨਹੀਂ ਆ ਸਕੇ। ਉਹ ਅਜੇ ਵੀ ਮੰਨਦੇ ਹਨ ਕਿ ਔਰਤ ਕਿਸੇ ਵੀ ਸਟੇਜ ਤੇ ਆਜ਼ਾਦੀ ਦੇ ਯੋਗ ਨਹੀਂ ਚਾਹੇ ਉਹ ਲੜਕੀ ਹੋਵੇ, ਪਤਨੀ ਹੋਵੇ ਜਾਂ ਮਾਤਾ ਹੋਵੇ। ਉਸਨੂੰ ਸਦਾ ਪਿਤਾ, ਪਤੀ ਜਾਂ ਪੁੱਤਰ ਦੇ ਮਰਦ ਦਾਬੇ ਹੇਠ ਰਹਿਣਾ ਚਾਹੀਦਾ ਹੈ।

ਬਹੁਤ ਸਾਰੀਆਂ ਔਰਤ ਜੱਥੇਬੰਦੀਆਂ ਨੇ ਜਸਟਿਸ ਮਿਸ਼ਰਾ ਦੇ ਕਥਨਾਂ ਖਿਲਾਫ ਵਿਰੋਧ ਪ੍ਰਗਟ ਕੀਤਾ ਹੈ। ਉਹਨਾਂ ਦਾ ਕਹਿਣਾ ਹੈ ਕਿ ਉਸਦੇ ਵਿਚਾਰ ਔਰਤਾਂ ਨੂੰ ਆਦਮੀਆਂ ਦੇ ਆਰਾਮ ਅਤੇ ਸਹੂਲਤ ਦੇ ਸੰਦ ਸਮਝਣ ਦੇ ਬਰਾਬਰ ਹਨ। ਅਤੇ ਜਸਟਿਸ ਮਿਸ਼ਰਾ ਦੇ ਵਿਚਾਰ ਸੰਵਿਧਾਨ ਪ੍ਰਤੀ ਵਫਾਦਾਰੀ ਦਾ ਵਿਸ਼ਵਾਸਘਾਤ ਹਨ।

ਜਸਟਿਸ਼ ਮਿਸ਼ਰਾ ਆਪਣੇ ਇਹ ਵਿਚਾਰ ਪ੍ਰਗਟਾਅ ਨੂੰ ਦਰੁਸਤ ਠਹਿਰਾ ਸਕਦਾ ਹੈ ਜਾਂ ਇਸਦੀ ਗਲਤੀ ਵੀ ਮੰਨ ਸਕਦਾ ਹੈ ਪ੍ਰੰਤੂ ਇਹ ਘਟਨਾ ਉੱਚੇ ਅਹੁਦਿਆਂ ਤੇ ਬੈਠੇ ਕੁਝ ਲੋਕਾਂ ਦੀ ਮਾਨਸਿਕਤਾ ਜ਼ਰੂਰ ਦਰਸਾਉਂਦੀ ਹੈ।

(ਮਾਡਰਨ ਫਰੀਥਿੰਕਰ ਵਿਚੋਂ ਧੰਨਵਾਦ ਸਹਿਤ)

# ਗੁੜਗਾਂਵ ਦੇ 'ਗੁਰੂ ਜੀ' ਦੀ ਲੀਲਾ

ਕਾਂਤਾ ਚੌਧਰੀ ਜਦ ਆਪਣੇ ਭਰਾਵਾਂ ਨੂੰ ਰੱਖੜੀ ਬੰਨਣ ਆਈ ਤਾਂ ਬਹੁਤ ਖੁਸ਼ ਸੀ। ਉਸਦੇ ਨਾਲ ਉਸਦੀ ਲੜਕੀ ਨਮਿਤਾ ਚੌਧਰੀ ਵੀ ਸੀ। ਉਹ ਦੋਵੇਂ ਗੁੜਗਾਵਾਂ ਤੋਂ ਗੁਰੂ ਜੀ ਦੀ ਕਾਰ ਤੇ ਆਈਆਂ ਸਨ। ਉਹਨਾਂ ਆਖਿਆ ਕਿ ਉਹ 21 ਜੁਲਾਈ ਤੋਂ 'ਗੁਰੂ ਜੀ' ਦੇ ਆਸ਼ਰਮ ਵਿਚ ਹੀ ਹਨ। ਕਾਂਤਾ ਚੌਧਰੀ ਦੇ ਪਤੀ ਨਰੇਸ਼ ਚੌਧਰੀ ਗੁਰੂ ਜੀ ਦੇ ਪੱਕੇ ਸ਼ਰਧਾਲੂ ਸਨ। ਉਹਨਾਂ ਦੇ ਤਿੰਨ ਬੱਚੇ ਸਨ। ਇਕ ਲੜਕਾ ਸੋਨੂ ਤੇ ਦੋ ਲੜਕੀਆਂ ਨਮਿਤਾ ਤੇ ਅੰਜੂ। ਸਾਰੇ ਅੰਗਰੇਜ਼ੀ ਸਕੂਲਾਂ 'ਚ ਪੜ੍ਹਦੇ ਸਨ। ਨਮਿਤਾ ਨੌਵੀਂ ਜਮਾਤ ਦੀ ਵਿਦਿਆਰਥਣ ਸੀ। ਨਰੇਸ਼ ਚੌਧਰੀ ਦੀ ਇਕ ਭੂਆ ਜੋ ਆਪਣੇ ਪੁੱਤਰ ਦੇ ਇਲਾਜ ਲਈ ਗੁਰੂ ਜੀ ਪਾਸ ਆਉਂਦੀ ਸੀ, ਨਰੇਸ਼ ਦਾ ਮੇਲ ਗੁਰੂ ਜੀ ਨਾਲ ਕਰਾਇਆ ਸੀ। ਇਹ 1985 ਦੀ ਗੱਲ ਹੈ। ਫਿਰ ਨਰੇਸ਼ ਦਾ ਝੁਕਾਉ ਗੁਰੂ ਜੀ ਵੱਲ ਵਧਦਾ ਗਿਆ ਕਦੇ ਉਹ ਗੁਰੂ ਜੀ ਕੋਲ ਆਪ ਆਉਂਦਾ ਤੇ ਕਦੀ ਪਤਨੀ ਤੇ ਬੱਚਿਆਂ ਨੂੰ ਭੇਜ ਦਿੰਦਾ।

ਪਰ ਇਸ ਵਾਰ ਕਾਂਤਾ ਚੌਧਰੀ ਵੱਲੋਂ ਮਹੀਨਾ ਭਰ ਮਾਪਿਆਂ ਨੂੰ ਕੋਈ ਸੁੱਖ ਸੁਨੇਹਾ ਨਾ ਆਇਆ ਤਾਂ ਉਹਨਾਂ ਨੇ ਨਰੇਸ਼ ਨਾਲ ਸੰਪਰਕ ਕੀਤਾ। ਉਸਨੇ ਲਾਪਰਵਾਹੀ ਨਾਲ ਕਿਹਾ, "ਉਹ ਗੁਰੂ ਜੀ ਦੇ ਆਸ਼ਰਮ ਵਿਚ ਬੜੇ ਆਨੰਦ 'ਚ ਰਹਿ ਰਹੀਆਂ ਹਨ!" ਘਰ ਵਾਲਿਆਂ ਨੂੰ ਕਿਵੇਂ ਯਕੀਨ ਆਉਂਦਾ ਭਾਵੇਂ ਉਹ ਕਾਂਤਾ ਦੀ ਘਰ-ਗ੍ਰਹਿਸਥੀ ਤੋਂ ਜਾਣੂ ਸਨ ਫਿਰ ਵੀ ਇਤਨਾ ਸਮਾਂ ਘਰੋਂ ਬਾਹਰ ਰਹਿਣਾ ਚਿੰਤਾ ਦਾ ਸੁਆਲ ਸੀ। ਕਾਂਤਾ ਦੇ ਭਰਾਵਾਂ ਰਾਜਕੁਮਾਰ ਤੇ ਸੰਜੇ ਨੇ ਮੁੜ ਦੁਬਾਰਾ ਨਰੇਸ਼ ਚੌਧਰੀ ਨਾਲ ਸੰਪਰਕ ਕੀਤਾ। ਨਰੇਸ਼ ਚੌਧਰੀ ਫਿਰ ਲਾਪਰਵਾਹੀ ਵਾਲੀ ਹਾਲਤ 'ਚੋਂ ਬੋਲਿਆ, "ਤੁਹਾਨੂੰ ਉਹਨਾਂ ਬਾਰੇ ਚਿੰਤਾ ਕਰਨ ਦੀ ਲੋੜ ਨਹੀਂ, ਜਦ ਗੁਰੂ ਜੀ ਦਾ ਹੁਕਮ ਹੋਵੇਗਾ ਉਹ ਆ ਜਾਣਗੀਆਂ।" ਜਦ ਉਸਨੂੰ ਇਹ ਪੁੱਛਿਆ ਗਿਆ ਕਿ ਤੁਸੀਂ ਉਹਨਾਂ ਨੂੰ ਲੈ ਕੇ ਕਿਉਂ ਨਹੀਂ ਆਉਂਦੇ ਤਾਂ ਨਰੇਸ਼ ਚੌਧਰੀ ਨੇ ਕਿਹਾ ਕਿ ਮੈਂ ਇਸਦੀ ਜ਼ਰੂਰਤ ਨਹੀਂ ਸਮਝਦਾ। ਨਰੇਸ਼ ਚੌਧਰੀ ਦਾ ਇਹ ਜਵਾਬ ਸੁਣ ਕੇ ਕਾਂਤਾ ਦੇ ਪੇਕਿਆਂ ਨੂੰ ਬਹੁਤ ਹੈਰਾਨੀ ਤੇ ਦੁੱਖ ਹੋਇਆ। ਭਾਵੇਂ ਉਹ ਨਰੇਸ਼ ਦੀ ਗੁਰੂ ਜੀ ਪ੍ਰਤੀ ਸ਼ਰਧਾ ਨੂੰ ਗਲਤ ਨਹੀਂ ਸਨ ਸਮਝਦੇ ਫਿਰ ਵੀ ਉਹਨਾਂ ਨੇ ਗੁੜਗਾਂਵ ਸਥਿਤ ਗੁਰੂ ਜੀ ਦੇ ਆਸ਼ਰਮ ਜਾਣ ਦਾ ਫੈਸਲਾ ਕੀਤਾ। 23 ਨਵੰਬਰ ਦੀ ਦੁਪਹਿਰ ਨੂੰ ਕਾਂਤਾ ਚੌਧਰੀ ਦੇ ਭਰਾ ਰਾਜਕੁਮਾਰ ਤੇ ਸੰਜੇ ਗੁੜਗਾਂਵ ਗੁਰੂ ਜੀ ਦੇ ਆਸ਼ਰਮ ਪਹੁੰਚੇ ਤਾਂ ਗੁਰੂ ਜੀ ਉੱਥੇ ਨਹੀਂ ਸਨ। ਉਸਦੇ ਚੇਲਿਆਂ ਨੇ ਕਾਂਤਾ ਤੇ ਨਮਿਤਾ ਨੂੰ ਮਿਲਣ ਦੀ ਆਗਿਆ ਨਹੀਂ ਦਿੱਤੀ। ਪਰ ਅਚਾਨਕ ਹੀ ਨਮਿਤਾ ਗੁਰੂ ਜੀ ਦੀਆਂ ਚੇਲੀਆਂ ਨਾਲ ਉੱਥੇ ਆ ਪਹੁੰਚੀ। ਉਹ ਆਪਣੇ ਮਾਮਿਆਂ ਨੂੰ ਵੇਖ ਕੇ ਰੋ ਪਈ। ਉਸਨੇ ਰੋਂਦਿਆਂ ਹੋਇਆਂ ਦੱਸਿਆ ਕਿ ਉਹਨਾਂ ਨੂੰ ਬਹੁਤ ਤੰਗ ਕੀਤਾ ਜਾਂਦਾ ਹੈ, ਉਹਨਾਂ ਦੇ ਸਰੀਰ ਤੇ ਬਲਦੀ ਸਿਗਰੇਟ ਨਾਲ ਦਾਗ ਲਗਾਏ ਜਾਂਦੇ ਹਨ। ਮੰਮੀ ਦੀ ਹਾਲਤ ਬਹੁਤ ਖ਼ਰਾਬ ਹੈ। ਫਿਰ ਸਾਹਮਣੀ ਕੋਠੀ ਦੀ ਬਾਰੀ ਖੁੱਲ੍ਹੀ, ਉਹਨਾਂ ਕੰਬਦੀ ਤੇ ਮੱਧਮ ਆਵਾਜ਼ ਨੂੰ ਸੁਣਿਆ। ਇਹ ਕਾਂਤਾ ਚੌਧਰੀ ਸੀ, ਉਹਨਾਂ ਆਪਣੀ ਭੈਣ ਨੂੰ ਮਿਲਣਾ ਚਾਹਿਆ ਪਰ ਆਸ਼ਰਮ ਵਾਲਿਆਂ ਨੇ ਮਿਲਣ ਦੀ ਇਜ਼ਾਜਤ ਨਾ ਦਿੱਤੀ ਤੇ ਉਹ ਬੇਵੱਸ ਹੋ ਕੇ ਦਿੱਲੀ ਆ ਪਹੁੰਚੇ। ਘਰ ਆ ਕੇ ਉਹਨਾਂ ਨੇ ਆਪਣੇ ਮਾਤਾ-ਪਿਤਾ ਨੂੰ ਸਾਰੀ ਸਥਿਤੀ ਤੋਂ ਜਾਣੂ ਕਰਵਾਇਆ। ਉਹਨਾਂ ਨੇ ਗੁਰੂ ਜੀ ਦੇ 'ਹਿਮਗਿਰੀ ਆਸ਼ਰਮ' ਦੇ ਸਕਿਉਰਿਟੀ ਇੰਚਾਰਜ ਬੀਰਬਲ ਕਪੂਰ ਨਾਲ ਵੀ ਸੰਪਰਕ ਕੀਤਾ ਪਰ ਉਸਨੇ ਵੀ ਕੋਈ ਥਹੁ-ਪਤਾ ਨਾ ਦਿੰਦੇ ਹੋਏ 28 ਨਵੰਬਰ ਨੂੰ ਗੁਰੂ ਜੀ ਦੇ ਆਉਣ ਤੇ ਮਾਮਲਾ ਸੁਲਝਾਉਣ ਦਾ ਲਾਰਾ ਲਾਇਆ।

ਹੁਣ ਰਾਜਿੰਦਰ ਕੁਮਾਰ ਚਾਨਣਾ ਉਰਫ ਹਿਮਗਿਰੀ ਬਾਬਾ ਉਰਫ ਗੁਰੂ ਜੀ ਦੀ ਹੁਣ ਤੱਕ ਦੀ ਕਹਾਣੀ ਤੇ ਵੀ ਝਾਤ ਮਾਰ ਲਈਏ। ਉਕਤ ਬਾਬਾ ਦਿੱਲੀ ਦੀ 'ਪੂਸਾ ਸ਼ੋਧ-ਸੰਸਥਾ 'ਚ ਕੰਮ ਕਰ ਚੁੱਕਾ ਹੈ ਤੇ ਅੱਜ ਕੱਲ ਖੇਤੀ ਮਹਿਕਮੇ ਦ ਭੂਮੀ ਸਰਵੇਖਣ ਵਿਭਾਗ 'ਚ ਅਧਿਕਾਰੀ ਪਦ ਤੇ ਕੰਮ ਕਰ ਰਿਹਾ ਹੈ। ਗੁਰੂ ਜੀ ਪੰਜ ਬੱਚਿਆਂ ਦਾ ਬਾਪ ਹੈ ਤੇ ਉਸ ਦੀ ਪਤਨੀ ਉਰਫ ਗੁਰੂਮਾਤਾ ਗੁੜਗਾਂਵ ਦੇ ਸਰਕਾਰੀ ਸਕੂਲ 'ਚ ਮੁੱਖ ਅਧਿਆਪਕਾ ਹੈ। ਇਸ ਨੇ ਦੇਸ਼-ਵਿਦੇਸ਼ 'ਚ ਇਕ ਸੌ ਦੇ ਲਗਭਗ ਆਪਣੇ ਆਸ਼ਰਮ ਖੋਲ ਰੱਖੇ ਹਨ। ਇਕ ਡੀ. ਆਈ. ਜੀ., ਇਕ ਉੱਚ ਪੁਲਿਸ ਅਧਿਕਾਰੀ ਤੇ ਇਕ ਜੁਡੀਸ਼ੀਅਲ ਮੈਜਿਸਟਰੇਟ ਦੇ ਗੁਰੂ ਜੀ ਨਾਲ ਸਬੰਧ ਚਰਚਾ ਦਾ ਵਿਸ਼ਾ ਹਨ। ਕਿਹਾ ਜਾਂਦਾ ਹੈ ਕਿ ਸਾਬਕਾ ਗ੍ਰਹਿ ਮੰਤਰੀ ਬੂਟਾ ਸਿੰਘ, ਹਰਿਆਣਾ ਦੇ ਰਾਜਪਾਲ ਧਨਿਕ ਲਾਲ ਮੰਡਲ ਤੇ ਫਿਲਮ ਅਭਿਨੇਤਾ ਅਮਿਤਾਭ ਬੱਚਨ ਵੀ ਗੁਰੂ ਜੀ ਦੇ ਆਸ਼ਰਮ ਆਉਂਦੇ ਜਾਂਦੇ ਰਹਿੰਦੇ ਹਨ। ਅਰਬਨ ਅਸਟੇਟ ਗੁੜਗਾਂਵ ਦੇ ਸੈਕਟਰ-7 'ਚ ਗੁਰੂ ਜੀ ਦੀਆਂ ਦੋ ਸ਼ਾਨਦਾਰ ਤਿੰਨ ਮੰਜ਼ਿਲਾ ਕੋਠੀਆਂ ਹਨ। ਜਿਹਨਾਂ 'ਚੋਂ ਇਕ 'ਹਿਮਗਿਰੀ ਕੁਟੀਰ' ਤੇ ਦੂਸਰੀ ਦੂਸਰੀ 'ਹਿਮਗਿਰੀ ਟਰੱਸਟ' ਦੇ ਨਾਮ ਨਾਲ ਜਾਣੀ ਜਾਂਦੀ ਹੈ। ਕਰੋੜਾਂ ਰੁਪਿਆਂ ਦੀ ਲਾਗਤ ਨਾਲ ਬਣੀਆਂ ਇਹਨਾਂ ਕੋਠੀਆਂ ਦਾ



ਵਾਤਾਵਰਨ ਬਹੁਤ ਰਹੱਸਮਈ ਦੱਸਿਆ ਜਾਂਦਾ ਹੈ। ਹਿਮਗਿਰੀ ਕੁਟੀਰ ਦੇ ਥੱਲੇ ਅਜਿਹਾ ਸਥਾਨ ਬਣਿਆ ਹੋਇਆ ਹੈ ਜਿੱਥੇ ਲੰਗਰ ਚਲਦਾ ਹੈ। ਸਾਰੇ ਦੇਸ਼ 'ਚ ਇਹ ਪਹਿਲਾ ਸਥਾਨ ਹੈ ਜਿੱਥੇ ਸ਼ਰਧਾਲੂਆਂ ਨੂੰ ਭੂਮੀਗਤ ਥਾਂ ਤੇ ਲੰਗਰ ਛਕਾਇਆ ਜਾਂਦਾ ਹੈ। ਇਸ ਦੇ ਰਹੱਸ ਬਾਰੇ ਗੁਰੂ ਜੀ ਤੇ ਉਸਦੇ ਚੇਲਿਆਂ ਤੋਂ ਬਿਨਾਂ ਕੋਈ ਨਹੀਂ ਜਾਣਦਾ। ਕਰੋੜਾਂ ਰੁਪਿਆਂ ਦੀ ਜਾਇਦਾਦ ਦਾ ਮਾਲਕ ਇਹ ਅਖੌਤੀ 'ਗੁਰੂ ਜੀ' ਦਸ-ਗਿਆਰਾਂ ਸਾਲ ਪਹਿਲਾਂ ਗੁੜਗਾਂਵ ਦੀ ਇਕ ਸਧਾਰਨ ਕਾਲੋਨੀ 'ਚ ਕਿਰਾਏ ਦੇ ਮਕਾਨ ਵਿਚ ਰਹਿੰਦਾ ਸੀ। ਇਥੇ ਰਹਿੰਦਿਆਂ ਉਸਨੂੰ ਅਜਿਹਾ 'ਗੁਰ' ਲੱਭਾ ਕਿ ਉਹ ਗੁਰੂ ਜੀ ਬਣ ਬੈਠਾ। ਕਿਹਾ ਜਾਂਦਾ ਹੈ ਕਿ ਉਸਦੇ ਹੱਥ ਤੇ 'ਸ਼ਿਵ ਭਗਵਾਨ' ਦੀ ਤਸਵੀਰ ਹੈ, ਜੋ ਦਸ-ਗਿਆਰਾਂ ਸਾਲ ਪਹਿਲਾਂ ਨਹੀਂ ਸੀ। ਉਸਦੇ ਹੀ ਇਕ ਭਗਤ ਅਨੁਸਾਰ ਇਹ ਤਸਵੀਰ ਕਿਸੇ ਵਿਸ਼ੇਸ਼ ਰੰਗ ਨਾਲ ਸੂਈ ਦੀ ਨੋਕ ਤੇ ਤਿਆਰ ਕੀਤੀ ਗਈ ਹੈ। ਉਸੇ ਭਗਤ ਅਨੁਸਾਰ ਸਭ ਤੋਂ ਪਹਿਲਾਂ ਕਥਿਤ ਗੁਰੂ ਦੀ ਪਤਨੀ ਨੇ ਹੀ ਆਪਣੇ ਸਕੂਲ 'ਚ ਉਸਨੂੰ 'ਸ਼ਿਵ' ਰੂਪ ਵਜੋਂ ਪੇਸ਼ ਕਰਨਾ ਸ਼ੁਰੂ ਕੀਤਾ। ਸਕੂਲਾਂ ਦੇ ਅਧਿਆਪਕ, ਸਾਥਣ ਅਧਿਆਪਕਾਵਾਂ ਦੇ ਪਤੀ ਇਸੇ ਪ੍ਰਚਾਰ ਅਧੀਨ ਉਸ ਕੋਲ ਆਉਣ ਲੱਗੇ। ਫਿਰ ਕੀ ਸੀ ਦੁੱਖ-ਦਰਦ 'ਚ ਡੁੱਬੇ ਅਨੇਕਾਂ ਲਾਈਲੱਗ ਲੋਕ ਉਸਦੇ ਮਗਰ ਲੱਗ ਤੁਰੇ। ਉਸਨੇ ਆਪਣਾ ਨਾਂ 'ਹਿਮਗਿਰੀ ਬਾਬਾ' ਰੱਖ ਲਿਆ। ਉਹ ਆਪਣੇ ਭਗਤਾਂ ਨੂੰ ਪ੍ਰਸ਼ਾਦ ਦੇ ਰੂਪ 'ਚ ਜਲ ਦੇਣ ਲੱਗਾ। ਇਹ ਜਲ ਕੇਸਰ, ਲੌਂਗ, ਇਲਾਇਚੀ ਆਦਿ ਚੀਜ਼ਾਂ ਨਾਲ ਵਿਸ਼ੇਸ਼ ਰੂਪ 'ਚ ਤਿਆਰ ਕੀਤਾ ਜਾਂਦਾ ਹੈ। ਚੇਲਿਆਂ ਦੁਆਰਾ ਇਹ ਪ੍ਰਚਾਰ ਕੀਤਾ ਜਾਂਦਾ ਹੈ ਕਿ ਉਸ ਪਵਿੱਤਰ ਜਲ ਨਾਲ ਕੋਹੜ, ਕੈਂਸਰ, ਦਮਾ, ਅੰਨ੍ਹਾਪਣ ਆਦਿ ਭਿਆਨਕ ਰੋਗ ਠੀਕ ਹੋ ਜਾਂਦੇ ਹਨ। ਇਸੇ ਪ੍ਰਚਾਰ ਤੇ ਅੰਧਵਿਸ਼ਵਾਸੀ ਲੋਕਾਂ ਸਦਕਾ ਉਸਦੀ 'ਦੁਕਾਨਦਾਰੀ' ਚੱਲ ਨਿਕਲੀ। ਦਿਖਾਵੇ ਲਈ 'ਗੁਰੂ ਜੀ' ਕੁਝ ਨਹੀਂ ਸਨ ਲੈਂਦੇ ਪਰ ਗੱਦੀ ਹੇਠਾਂ ਭੇਟਾਂ ਵਜੋਂ ਰੱਖਣਾ ਮਨ੍ਹਾਂ ਨਹੀਂ ਸੀ। ਪਹਿਲਾਂ ਆਮ ਲੋਕ ਆਉਂਦੇ ਸਨ, ਫ਼ਿਰ ਖਾਸ ਲੋਕ ਆਉਣ ਲੱਗੇ। ਇਹ ਸਭ ਉਸਦੇ ਚੇਲਿਆਂ ਦੀ ਕਰਾਮਾਤ ਹੀ ਸੀ। ਹੌਲੀ-ਹੌਲੀ ਨੇਤਾ, ਅਭਿਨੇਤਾ ਗੁਰੂ ਜੀ ਦੀ ਸ਼ਰਨ 'ਚ ਆਉਣ ਲੱਗੇ। ਗੁਰੂ ਜੀ ਦਾ ਧੰਦਾ ਵਿਸ਼ਾਲ ਹੁੰਦਾ ਗਿਆ ਤੇ ਅਗਲੇ-ਪਿਛਲੇ ਦਰਵਾਜ਼ਿਆਂ ਰਾਹੀਂ ਧਨ ਵੀ ਜੁੜਦਾ ਗਿਆ। ਜਿਸ ਨਾਲ ਉਸਨੇ ਆਪਣੀਆਂ ਕੋਠੀਆਂ ਉਸਾਰੀਆਂ। ਫਿਰ ਗੁਰੂ ਜੀ ਆਪਣੇ ਭਗਤਾਂ ਨੂੰ ਕੜੇ ਦੇਣ ਲੱਗਾ। ਗੁਰੂ ਜੀ ਦੇ ਭਗਤਾਂ ਲਈ ਤਾਂਬੇ ਦਾ ਕੜਾ ਜ਼ਰੂਰੀ ਕਰ ਦਿੱਤਾ ਗਿਆ, ਕੜੇ ਤੋਂ ਬਿਨਾਂ ਆਸ਼ਰਮ 'ਚ ਦਾਖਲ ਹੋਣਾ ਵਰਜਿਤ ਸੀ। ਉਸਨੂੰ 'ਕੜੇ ਵਾਲਾ ਬਾਬਾ' ਕਿਹਾ ਜਾਣ ਲੱਗਾ। ਹਰ ਮਹੀਨੇ ਦੇ ਤੀਸਰੇ ਵੀਰਵਾਰ ਗੁਰੂ ਜੀ ਦੇ ਆਸ਼ਰਮ ਤੇ ਮੇਲਾ ਲੱਗਣ ਲੱਗਾ, ਜਿੱਥੇ ਹਜ਼ਾਰਾਂ ਦੀ ਗਿਣਤੀ 'ਚ ਲੋਕ ਆਉਂਦੇ। ਇਸ ਮੇਲੇ ਦਾ ਅਨੁਮਾਨ ਇਥੋਂ ਲਗਾਇਆ ਜਾ ਸਕਦਾ ਹੈ ਕਿ ਮੇਲੇ ਦੇ ਇਕੋ ਦਿਨ ਹੀ ਭੰਡਾਰੇ ਤੇ ਦੋ-ਤਿੰਨ ਲੱਖ ਰੁਪਿਆ ਖਰਚ ਕੀਤਾ ਜਾਂਦਾ ਹੈ। ਖੈਰ ਹੌਲੀ-ਹੌਲੀ ਇਸ ਕਥਿਤ ਗੁਰੂ ਜੀ ਦੀ ਪ੍ਰਸਿੱਧੀ ਵਧਣ ਲੱਗੀ ਤਾਂ ਉਸਨੇ ਪੰਦਰਾਂ ਰਾਜਾਂ ਵਿਚ ਆਪਣੇ ਸੌ ਤੋਂ ਵੱਧ ਆਸ਼ਰਮ ਉਸਾਰ ਲਏ। ਇਸ ਤੋਂ ਇਲਾਵਾ ਅਮਰੀਕਾ, ਕੈਨੇਡਾ, ਇੰਗਲੈਂਡ ਵਿਚ ਵੀ ਕੁਝ ਸ਼ਾਖਾਵਾਂ ਹਨ। ਰਾਜਿੰਦਰ ਕੁਮਾਰ ਚਾਨਣਾ ਉਰਫ ਗੁਰੂ ਜੀ ਆਪਣੇ ਭਗਤਾਂ ਨੂੰ ਕੋਈ ਉਪਦੇਸ਼ ਨਹੀਂ ਦਿੰਦੇ ਬੱਸ ਇਹੀ ਆਖਦੇ ਹਨ ਕਿ ਉਹ ਸਰਵ-ਸ਼੍ਰੇਸ਼ਠ ਹਨ ਤੇ ਉਹਨਾਂ ਕੋਲ ਅਜਿਹੀਆਂ 'ਸ਼ਕਤੀਆਂ' ਹਨ ਜਿਸ ਨਾਲ ਉਹ ਜੋ ਚਾਹੁਣ ਉਹ ਕਰ ਸਕਦੇ ਹਨ।

ਨਰੇਸ਼ ਚੌਧਰੀ ਗੁਰੂ ਜੀ ਦਾ ਪੂਰਾ ਭਗਤ ਬਣ ਚੁਕਾ ਸੀ। ਉਹ ਉਹੀ ਕੁਝ ਕਰਦਾ ਜੋ ਗੁਰੂ ਜੀ ਕਹਿੰਦੇ, ਇਥੋਂ ਤੱਕ ਕਿ ਉਸਨੇ ਆਪਣਾ ਕੰਮ ਬੰਦ ਕਰਕੇ ਸੰਨ 88 ਵਿਚ ਆਪਣੀ ਰਿਹਾਇਸ਼ ਤੇ ਗੁਰੂ ਜੀ ਦੇ ਕਹਿਣ ਤੇ 'ਹਿਮਗਿਰੀ ਆਸ਼ਰਮ' ਖੋਲ ਲਿਆ ਉਸਨੇ ਆਪਣੇ ਗੁਰੂ ਵਾਂਗਰ ਆਪਣੇ ਚੇਲੇ ਚੇਲੀਆਂ ਬਣਾਉਣੇ ਸ਼ੁਰੂ ਕੀਤੇ ਕੜ੍ਹੇ ਤੇ ਜਲ ਦੇਣ ਲੱਗਾ। ਆਪਣੇ ਪਤੀ ਦੀਆਂ ਇਹ ਹਰਕਤਾਂ ਵੇਖ ਕੇ ਕਾਂਤਾ ਨੇ ਵਿਰੋਧ ਕੀਤਾ ਪਰ ਉਹ ਮਨਆਈਆਂ ਕਰਦਾ ਰਿਹਾ।

28 ਨਵੰਬਰ ਨੂੰ ਜਦ ਕਾਂਤਾ ਚੌਧਰੀ ਦੇ ਮਾਪੇ ਉਸਨੂੰ ਲੈਣ ਹਿਮਗਿਰੀ ਆਸ਼ਰਮ ਪਹੁੰਚੇ ਤਾਂ 'ਗੁਰੂ ਜੀ' ਉੱਥੇ ਨਹੀਂ ਸੀ। ਚੇਲਿਆਂ ਨੇ ਉਹਨਾਂ ਦੀ ਇਕ ਨਾ ਸੁਣੀ। ਉਹ ਗੁਰੂ ਜੀ ਦੀ ਪਤਨੀ ਉਰਫ 'ਗੁਰੂ-ਮਾਤਾ' ਨੂੰ ਮਿਲੇ। ਕਾਂਤਾ ਦੀ ਮਾਂ ਪ੍ਰਕਾਸ਼ ਦੇਵੀ ਨੇ ਗੁਰੂ-ਮਾਤਾ ਦਾ ਮਿੰਨਤ ਤਰਲਾ ਕੀਤਾ, ਉਸਦੇ ਪੈਰ ਫੜ੍ਹੇ ਤਾਂ ਉਹ ਕਾਂਤਾ ਨੂੰ ਮਿਲਾਉਣ ਲਈ ਸਹਿਮਤ ਹੋ ਗਈ। ਪ੍ਰਕਾਸ਼ ਦੇਵੀ ਨੂੰ ਉਸ ਕਮਰੇ 'ਚ ਲਿਜਾਇਆ ਗਿਆ ਜਿੱਥੇ ਕਾਂਤਾ ਕੈਦ ਸੀ। ਕਾਂਤਾ ਦੀ ਹਾਲਤ ਬਹੁਤ ਮਾੜੀ ਸੀ, ਹੱਥ-ਪੈਰ ਸੁੱਜੇ ਹੋਏ ਸਨ, ਸੱਜੀ ਅੱਖ ਤੇ ਸੱਟ ਦਾ ਨਿਸ਼ਾਨ ਸੀ। ਹੱਥਾਂ-ਪੈਰਾਂ ਤੇ ਸੜ੍ਹਨ ਦੇ ਨਿਸ਼ਾਨ ਸਨ। ਉਹ ਇਤਨੀ ਡਰੀ ਹੋਈ ਸੀ ਕਿ ਮੂੰਹੋਂ ਇਕ ਵੀ ਸ਼ਬਦ ਨਹੀਂ ਬੋਲ ਸਕੀ। ਕਾਂਤਾ ਦੀ ਇਹ ਹਾਲਤ ਵੇਖ ਕੇ ਉਸਦੇ ਮਾਪਿਆਂ ਨੇ ਉਸਨੂੰ ਉਥੋਂ ਲਿਜਾਣਾ ਚਾਹਿਆ ਤਾਂ ਗੁਰੂਮਾਤਾ ਨੇ ਇਨਕਾਰ ਕਰ ਦਿੱਤਾ। ਆਖਿਰ ਉਸਨੇ ਨਰੇਸ਼ ਚੌਧਰੀ ਨੂੰ ਫੋਨ ਕੀਤਾ ਤੇ ਸਾਰੀ ਸਥਿਤੀ ਦੱਸੀ। ਅੱਗੋਂ ਨਰੇਸ਼ ਚੌਧਰੀ ਨੇ ਕਾਂਤਾ ਦੇ ਮਾਪਿਆਂ ਨੂੰ ਧਮਕੀ ਦਿੱਤੀ ਕਿ ਜੇਕਰ ਤੁਸੀਂ ਕਾਂਤਾ ਨੂੰ ਇਥੋਂ ਲੈ ਗਏ ਤਾਂ ਮੈਂ ਤੁਹਾਨੂੰ ਜਾਨੋਂ ਮਾਰ ਦਿਆਂਗਾ। ਆਖਿਰ ਉਹ

ਪੁਲਿਸ ਦੀ ਮਦਦ ਨਾਲ ਕਾਂਤਾ ਤੇ ਨਮਿਤਾ ਨੂੰ ਆਸ਼ਰਮ 'ਚੋਂ ਛੁਡਾ ਲਿਆਏ। ਉਹਨਾਂ ਦੋਹਾਂ ਨੂੰ ਪੁਲਿਸ ਅਧਿਕਾਰੀ ਦੀਪਾ ਮਹਿਤਾ ਕੋਲ ਪੇਸ਼ ਕੀਤਾ ਜਿਸਨੇ ਗੁਰੂ ਜੀ ਤੇ ਉਸਦੇ ਚੇਲਿਆਂ ਵਿਰੁੱਧ ਧਾਰਾ 342/323 ਅਧੀਨ ਕੇਸ ਦਰਜ ਕੀਤਾ। ਨਮਿਤਾ ਚੌਧਰੀ ਨੇ ਅਦਾਲਤ ਵਿਚ ਆਪਣੇ ਬਿਆਨ 'ਚ ਦੱਸਿਆ ਕਿ 21 ਜੁਲਾਈ ਨੂੰ ਉਹ ਗੁੜਗਾਂਵ ਆਸ਼ਰਮ ਆਈਆਂ ਸਨ। ਪਹਿਲਾਂ ਉਹਨਾਂ ਨੂੰ ਕੋਈ ਪ੍ਰੇਸ਼ਾਨੀ ਨਹੀਂ ਹੋਈ। ਗੁਰੂ ਜੀ ਉਹਨਾਂ ਨੂੰ ਕੁਝ ਦਿਨ ਹੋਰ ਰੁਕਣ ਲਈ ਕਹਿੰਦੇ ਰਹੇ। ਬਾਅਦ 'ਚ ਉਸ ਨੂੰ ਤੇ ਉਸਦੀ ਮਾਂ ਨੂੰ ਪੀਣ ਲਈ ਕੁਝ ਦਿੱਤਾ ਗਿਆ ਜਿਸ ਨਾਲ ਉਹ 15 ਅਗਸਤ ਤੋਂ 25 ਸਤੰਬਰ ਤੱਕ ਅਚੇਤ ਅਵਸਥਾ 'ਚ ਰਹੀਆਂ। ਫਿਰ ਜਦ ਉਹਨਾਂ ਨੇ ਨੈਨੀਤਾਲ ਜਾਣ ਦੀ ਇੱਛਾ ਪ੍ਰਗਟਾਈ ਤਾਂ ਉਹਨਾਂ ਨੂੰ ਕੁੱਟਿਆ-ਮਾਰਿਆ ਗਿਆ। ਅਲੱਗ-ਅਲੱਗ ਕਮਰਿਆਂ 'ਚ ਬੰਦ ਕਰ ਦਿੱਤਾ ਗਿਆ। ਆਸ਼ਰਮ ਤੋਂ ਮੁਕਤ ਹੋਣ ਤੋਂ ਕਾਫੀ ਸਮੇਂ ਬਾਅਦ ਕਾਂਤਾ ਚੌਧਰੀ ਨੇ ਦੱਸਿਆ ਕਿ ਉਹਨਾਂ ਨੂੰ 'ਮਨਮਾਨੀ' ਕਰਨ ਲਈ ਮਜ਼ਬੂਰ ਕੀਤਾ ਜਾਂਦਾ ਸੀ। ਉੱਥੇ ਕੈਦ ਅਨੇਕਾਂ ਲੜਕੀਆਂ, ਔਰਤਾਂ ਪ੍ਰਤੀ ਇਹ ਵਤੀਰਾ ਅਪਣਾਇਆ ਜਾਂਦਾ ਸੀ, ਵਿਰੋਧ ਕਰਨ ਤੇ ਸਰੀਰਕ, ਮਾਨਸਿਕ ਤਸੀਹੇ ਦਿੱਤੇ ਜਾਂਦੇ ਸਨ। ਨਮਿਤਾ ਤੇ ਕਾਂਤਾ ਚੌਧਰੀ ਦੀ ਮੈਡੀਕਲ ਰਿਪੋਰਟ ਅਨੁਸਾਰ ਉਹਨਾਂ ਦੋਹਾਂ ਦੇ ਸਰੀਰ ਤੇ ਹਲਕੀਆਂ ਤੇ ਗੰਭੀਰ ਸੱਟਾਂ ਪਾਈਆਂ ਗਈਆਂ। ਕਿਹਾ ਜਾਂਦਾ ਹੈ ਕਿ ਜਦ ਇਹ ਘਟਨਾ ਵਾਪਰੀ ਉਦੋਂ ਕਥਿਤ 'ਗੁਰੂ' ਆਸ਼ਰਮ ਵਿਚ ਹੀ ਸੀ ਪਰ ਬਾਅਦ 'ਚ ਫਰਾਰ ਹੋ ਗਿਆ। ਪੁਲਿਸ ਨੇ ਵੀ ਉਸਨੂੰ ਲੱਭਣ ਦੀ ਕੋਸ਼ਿਸ਼ ਨਹੀਂ ਕੀਤੀ ਤੇ ਨਾ ਹੀ ਆਸ਼ਰਮ ਦੀ ਤਲਾਸ਼ੀ ਲਈ। ਦਿੱਲੀ 'ਚ ਵੱਖ-ਵੱਖ ਰਾਜਸੀ ਪਾਰਟੀਆਂ ਨੇ ਰੋਸ ਮੁਜ਼ਾਹਰੇ ਕਰਕੇ ਇਸ ਅਖੌਤੀ ਗੁਰੂ ਨੂੰ ਗ੍ਰਿਫਤਾਰ ਕਰਨ ਦੀ ਮੰਗ ਕੀਤੀ ਹੈ। ਇਸੇ ਦੌਰਾਨ 2 ਦਸੰਬਰ ਨੂੰ ਨਰੇਸ਼ ਚੌਧਰੀ ਨੇ ਪੁਲਿਸ ਦੀ ਮਦਦ ਨਾਲ ਕਾਂਤਾ ਚੌਧਰੀ ਨੂੰ ਉਸਦੇ ਮਾਪਿਆਂ ਘਰੋਂ ਚੁੱਕਣ ਦੀ ਅਸਫਲ ਕੋਸ਼ਿਸ਼ ਕੀਤੀ। ਕਈ ਔਰਤ ਜੱਥੇਬੰਦੀਆਂ ਨੇ ਇਸ ਕੇਸ ਸਬੰਧੀ ਪ੍ਰਧਾਨ ਮੰਤਰੀ ਤੱਕ ਵੀ ਪਹੁੰਚ ਕੀਤੀ ਹੈ। ਪੁਲਿਸ ਨੇ ਜਾਂਚ ਦਾ ਕੰਮ ਸੀ. ਆਈ. ਡੀ. ਨੂੰ ਸੌਂਪ ਦਿੱਤਾ ਹੈ। ਅਖੌਤੀ ਗੁਰੂ ਉਥੋਂ ਫਰਾਰ ਹੈ। ਕਾਂਤਾ ਦੇ ਮਾਪਿਆਂ ਨੇ ਗੁਰੂ ਜੀ ਤੇ ਨਰੇਸ਼ ਚੌਧਰੀ ਖਿਲਾਫ ਜਬਰੀ ਅਗਵਾ ਕਰਨ, ਕੈਦ ਕਰਨ, ਮਾਰਨ, ਸਬੰਧੀ ਸੁਪਰੀਮ ਕੋਰਟ 'ਚ ਅਰਜ਼ੀ ਦਾਇਰ ਕੀਤੀ ਹੈ।

**(ਮਨੋਹਰ ਕਹਾਣੀਆਂ 'ਚੋਂ ਧੰਨਵਾਦ ਸਹਿਤ) ਅਨੁਵਾਦ—ਰਾਮ ਸਵਰਨ**

---

(ਸਫਾ 6 ਦੀ ਬਾਕੀ)

ਵਿਵਾਦ ਬਾਅਦ ਕਮਲੀ ਦੇ ਘਰ ਵਾਲੇ ਉਸ ਨੂੰ ਆਪਣੇ ਨਾਲ ਲੈ ਗਏ। ਪਰ ਲੌਂਸਾ ਹਾਲੇ ਵੀ ਨਹੀਂ ਉਤਾਰਿਆ ਗਿਆ ਸੀ। ਕਮਲੀ ਨੇ ਆਪਣੇ ਪਿਓ ਦੇ ਘਰ ਵੀ ਕਿਸੀ ਨੂੰ ਲੌਂਸੇ ਬਾਰੇ ਕੁਝ ਨਾ ਦਸਿਆ। ਪੇਟ 'ਚ ਦਰਦ ਅਤੇ ਰਿਸਦੇ ਜ਼ਖਮਾਂ ਕਾਰਣ ਕਮਲੀ ਦੀ ਬੁਰੀ ਹਾਲਤ ਸੀ। ਕਮਲੀ ਦੇ ਸਖ਼ਤ ਬੀਮਾਰ ਹੋਣ ਦੀ ਖ਼ਬਰ ਸੁਣ ਕੇ ਨੱਥੂ ਰਾਮ ਘਬਰਾ ਗਿਆ। ਉਸ ਨੇ ਲੌਂਸਾ ਦੀ ਚਾਰੀ ਕਮਲੀ ਦੀ ਮਾਂ ਨੂੰ ਸੌਂਪ ਦਿਤੀ। ਮਾਂ ਨੇ ਚਾਬੀ ਕਮਲੀ ਨੂੰ ਦੇ ਦਿਤੀ। ਕਮਲੀ ਨੇ ਆਪਣੀ ਇਕ ਸਹੇਲੀ ਦੀ ਸਹਾਇਤਾ ਨਾਲ ਲੌਂਸਾ ਦਾ ਤਾਲਾ ਖੁਲ੍ਹਵਾਇਆ। ਕਮਲੀ ਦੇ ਗੁਪਤ ਅੰਗਾਂ ਤੇ ਗੰਭੀਰ ਜ਼ਖ਼ਮ ਹੋਏ ਦੇਖ ਕੇ ਉਸ ਦੀ ਸਹੇਲੀ ਨੇ ਮਨ੍ਹਾ ਕਰਨ ਤੇ ਵੀ ਉਸ ਦੇ ਘਰ ਵਾਲਿਆ ਨੂੰ ਦੱਸ ਦਿਤਾ। ਕਮਲੀ ਨੂੰ ਤੁਰੰਤ ਹਸਪਤਾਲ ਪਹੁੰਚਾਇਆ ਗਿਆ। ਬਾਅਦ ਵਿਚ ਪੰਚਾਇਤ ਨੇ ਨੱਥੂ ਰਾਮ ਨੂੰ ਜਾਤੀ 'ਚੋਂ ਛੇਕ ਦਿਤਾ ਅਤੇ ਕਮਲੀ ਨੂੰ ਦੂਸਰਾ ਵਿਆਹ ਕਰਾਉਣ ਦੀ ਇਜਾਜ਼ਤ ਦੇ ਦਿੱਤੀ ਗਈ।

ਦੇਖਿਆ ਜਾਵੇ ਤਾਂ ਇਹ ਇਸਤਰੀ ਜਾਤੀ ਉਤੇ ਅਣਮਨੁੱਖੀ ਅੱਤਿਆਚਰ ਦੀ ਕਹਾਣੀ ਇਥੇ ਹੀ ਖ਼ਤਮ ਨਹੀਂ ਹੋ ਜਾਂਦੀ। ਸਾਡੇ ਲੋਕਤੰਤਰਿਕ ਦੇਸ਼ 'ਚ ਜਾਨਵਰਾਂ ਤੇ ਕਰਨ ਵਾਲੇ ਅੱਤਿਆਚਾਰ ਦੀ ਵੀ ਸਜ਼ਾ ਨਿਸ਼ਚਿਤ ਹੈ, ਪਰ ਔਰਤਾਂ ਤੇ ਜਾਨਵਰਾਂ ਤੋਂ ਵੀ ਬਦਤਰ ਅੱਤਿਆਚਾਰ ਲਈ ਕੋਈ ਸਜ਼ਾ ਹੈ? ਪੰਚਾਇਤ ਨੇ ਨੱਥੂ ਰਾਮ ਨੂੰ ਸਿਰਫ਼ ਜਾਤੀ 'ਚੋਂ ਬਾਹਰ ਕੀਤਾ ਹੈ, ਪੂਰੇ ਦੇਸ਼ 'ਚੋਂ ਨਹੀਂ। ਕਮਲੀ ਨਾਲ ਇਹ ਨਿਆਂ ਨਹੀਂ ਬਲਕਿ ਅਨਿਆਂ ਹੈ। ਨੱਥੂ ਰਾਮ ਨੂੰ ਕੋਈ ਸਰੀਰਕ ਸਜ਼ਾ ਨਹੀਂ ਦਿਤੀ ਗਈ, ਉਹ ਖੁਲ੍ਹੇ ਆਮ ਘੁੰਮਦਾ ਹੈ।

ਦੇਸ਼ 'ਚ ਕਈ ਮਹਿਲਾ ਸੰਗਠਨ ਅਜਿਹੇ ਬਣੇ ਹੋਏ ਹਨ, ਜਿਨ੍ਹਾਂ ਨੇ ਔਰਤਾਂ ਤੇ ਹੋਣ ਵਾਲੇ ਅੱਤਿਆਚਾਰਾਂ ਦੇ ਖਿਲਾਫ ਆਵਾਜ਼ ਉਠਾਈ ਹੈ ਪਰ ਕੀ ਇਸ ਅਣਮਨੁੱਖੀ ਲੌਂਸਾ ਪ੍ਰਥਾ ਵਿਰੁੱਧ ਵੀ ਆਵਾਜ਼ ਉਠਾਉਣਗੇ? ਇਹ ਸਤੀ ਪ੍ਰਥਾ ਨਾਲੋਂ ਇਸ ਲਈ ਵੱਧ ਭੈੜੀ ਪ੍ਰਥਾ ਹੈ ਕਿਉਂਕਿ ਲੌਂਸਾ ਪਹਿਨ ਕੇ ਔਰਤ ਮਾਨਸਿਕ ਅਤੇ ਸਰੀਰਕ ਦੁੱਖ ਭੋਗਦੀ ਹੈ।

(ਮਾਸਿਕ ਪੱਤ੍ਰਿਕਾ 'ਵੀਰ ਅਰਜੁਨ' 'ਚੋਂ ਧੰਨਵਾਦ ਸਹਿਤ)

**ਅਨੁ : ਦਲਜੀਤ ਸਮਾਧਵੀ**



# ਮਾਨਸਿਕ ਬਿਮਾਰੀਆਂ : ਆਰੰਭਿਕ ਜਾਣ ਪਛਾਣ—3

**ਡਾ: ਰਾਜਿੰਦਰ**

Psychoses **(ਮਨੋਰੋਗੀ)**—ਮਾਨਸਿਕ ਬਿਮਾਰੀਆਂ ਦੇ ਇਸ ਵਰਗ ਵਿਚ ਗੰਭੀਰ ਮਾਨਸਿਕ ਰੋਗੀ ਆ ਜਾਂਦੇ ਹਨ ਜਿਨ੍ਹਾਂ ਦਾ ਆਪਣੇ ਆਲੇ-ਦੁਆਲੇ ਨਾਲੋਂ ਸਬੰਧ ਟੁਟਿਆ ਹੁੰਦਾ ਹੈ। ਇਸ ਕਰਕੇ ਇਨ੍ਹਾਂ ਦੀ ਮਨੋਵਿਗਿਆਨਕ ਢੰਗਾਂ ਰਾਹੀਂ ਗੱਲਬਾਤ ਕਰਕੇ ਠੀਕ ਕੀਤੇ ਜਾ ਸਕਣ ਦੀ ਸੰਭਾਵਨਾ ਘੱਟ ਹੀ ਹੁੰਦੀ ਹੈ। ਇਹਨਾਂ ਦੇ ਇਲਾਜ ਵਿਚ ਦਵਾਈਆਂ, ਬਿਜਲੀ ਦੇ ਝਟਕੇ ਜਾਂ ਕੁਝ ਅਜਿਹੀਆ ਹੋਰ ਵਿਧੀਆਂ ਹੀ ਉਪਯੋਗੀ ਹੁੰਦੀਆਂ ਹਨ। ਬਿਮਾਰੀਆਂ ਦੇ ਇਸ ਵਰਗ ਵਿਚ ਮਾਨਸਿਕ ਰੋਗਾਂ ਦੀਆਂ ਹੇਠ ਲਿਖੀਆਂ ਕਿਸਮਾਂ ਸ਼ਾਮਲ ਹਨ—

Schijophrenia **(ਸਕੀਜ਼ੋਫਰੇਨੀਆ)**—ਇਹ ਰੋਗ ਸਾਰਿਆਂ ਮਾਨਸਿਕ ਰੋਗਾਂ ਤੋਂ ਵੱਧ ਪਾਇਆ ਜਾਂਦਾ ਹੈ। ਪਾਗਲ ਹੋ ਜਾਣ ਤੋਂ ਭਾਵ ਆਮ ਕਰਕੇ ਇਸੇ ਕਿਸਮ ਦੇ ਮਾਨਸਿਕ ਰੋਗੀ ਤੋਂ ਹੁੰਦਾ ਹੈ। ਮਨੋਵਿਗਿਆਨੀ ਇਸਨੂੰ ਸਖ਼ਸ਼ੀਅਤ ਦਾ ਵਿਖੰਡਣ ਸਮਝਦੇ ਹਨ। ਇਸਦੇ ਰੋਗੀ ਵਿਚ ਯਥਾਰਥ ਨੂੰ ਸਮਝਣ ਦੀ ਯੋਗਤਾ ਵਿਚ ਭਾਰੀ ਕਮੀ ਹੋ ਜਾਂਦੀ ਹੈ, ਉਸਦੇ ਜਜ਼ਬਾਤਾਂ ਅਤੇ ਵਿਚਾਰਾਂ ਵਿਚ ਵਿਗਾੜ ਪੈਦਾ ਹੋ ਜਾਂਦੇ ਹਨ। ਉਦਾਸੀਨਤਾ ਇਸਦਾ ਇਕ ਹੋਰ ਮੁੱਖ ਲੱਛਣ ਹੈ, ਰੋਗੀ ਕਿਸੇ ਵੀ ਪੁੱਛੇ ਪ੍ਰਸ਼ਨ ਦਾ ਉੱਤਰ ਨਹੀਂ ਦਿੰਦਾ ਜਾਂ ਫਿਰ ਬੜੇ ਹੀ ਤਰਕਹੀਣ ਅਤੇ ਗੈਰ ਪ੍ਰਸੰਗਿਕ ਉੱਤਰ ਦਿੰਦਾ ਹੈ। ਇਸਦੇ ਰੋਗੀ ਨੂੰ ਆਲੇ-ਦੁਆਲੇ ਤੋਂ ਇੰਨੀ ਜ਼ਿਆਦਾ ਉਦਾਸੀਨਤਾ ਹੋ ਜਾਂਦੀ ਹੈ ਕਿ ਹਸਪਤਾਲ ਦੇ ਰੋਗੀ ਸਾਲਾਂ ਬੱਧੀ ਇਕੱਠੇ ਰਹਿਣ ਤੇ ਵੀ ਇਕ ਦੂਜੇ ਦਾ ਨਾਮ ਤੀਕ ਨਹੀਂ ਜਾਣਦੇ ਹੁੰਦੇ। ਰੋਗੀ ਦੀ ਆਪਣੇ ਜਜ਼ਬਾਤ ਪ੍ਰਗਟ ਕਰਨ ਦੀ ਯੋਗਤਾ ਐਨੀ ਵਿਗੜ ਜਾਂਦੀ ਹੈ ਕਿ ਉਹ ਹੱਸਣ ਵਾਲੀ ਗੱਲ ਤੇ ਰੋ ਅਤੇ ਰੋਣ ਵਾਲੀ ਗੱਲ ਤੇ ਹੱਸ ਸਕਦਾ ਹੈ। ਵਿਚਾਰ ਪ੍ਰਕ੍ਰਿਆ ਪੂਰੀ ਤਰ੍ਹਾਂ ਗੜਬੜਾ ਜਾਂਦੀ ਹੈ, ਰੋਗੀ ਵਿਚਾਰਾਂ ਅਤੇ ਭਰਮਾਂ ਦਾ ਆਪਣਾ ਹੀ ਜਾਲ ਬੁਣਦਾ ਰਹਿੰਦਾ ਹੈ ਪਰ ਸਾਰੇ ਵਿਚਾਰ ਕੁਝ ਸਮੇਂ ਲਈ ਹੀ ਹੁੰਦੇ ਹਨ। ਉਹ ਵਿਅਕਤੀਗਤ ਪ੍ਰਤੀਕਾਂ ਦੀ ਵਰਤੋਂ ਕਰਦਾ ਹੋਇਆ ਅਨਾਪ-ਸ਼ਨਾਪ ਬੋਲਦ ਰਹਿੰਦਾ ਹੈ। ਅਸਲ ਵਿਚ ਉਸਦੇ ਸਮੁੱਚੇ ਵਿਵਹਾਰ ਵਿਚ ਕਈ ਮਨੋਜੁਗਤਾਂ ਕੰਮ ਕਰ ਰਹੀਆਂ ਹੁਦੀਆਂ ਹਨ ਪ੍ਰਤੂੰ ਸਕੀਜ਼ੋਫਰੇਨੀਆਂ ਦੇ ਕੇਮ ਵਿਚ ਉਹਨਾਂ ਦੀ ਸਪੱਸ਼ਟ ਪਹਿਚਾਣ ਕਰਕੇ ਰੋਗੀ ਦੇ ਮਨ ਦੀ ਸਥਿਤੀ ਨੂੰ ਸਮਝਣਾ ਅਤੇ ਅਸਲ ਗੁੰਝਲਾਂ ਤੀਕ ਪਹੁੰਚਣਾ ਬਹੁਤ ਮੁਸ਼ਕਲ ਹੈ। ਇਸੇ ਕਰਕੇ ਇਸਦਾ ਇਲਾਜ ਵੀ ਮੁਸ਼ਕਿਲ ਹੈ।

ਇਸਦੇ ਇਲਾਜ ਲਈ 'ਬਿਜਲੀ ਦਾ ਝਟਕਾ' ਜਾਂ 'ਇਨਸੂਲਿਨ ਦੇ ਇੰਜੈਕਸ਼ਨ' ਦੀ ਵਰਤੋਂ ਲਾਹੇਵੰਦ ਹੈ। ਦੋਹਵਾਂ ਦੀ ਮਿਲਾਕੇ ਵਰਤੋਂ ਕਰਨ ਦੇ ਵੀ ਚੰਗੇ ਸਿੱਟੇ ਨਿਕਲਦੇ ਹਨ। ਕਈ ਹਾਲਤਾਂ ਵਿਚ ਸਰਜੀਕਲ ਅਪ੍ਰੇਸ਼ਨ ਵੀ ਕੀਤੇ ਜਾਣ ਲੱਗ ਪਏ ਹਨ। ਸੋ ਇਸਦਾ ਇਲਾਜ ਮਨੋਚਕਿਤਸਕ ਦੀ ਨਿਗਰਾਨੀ ਵਿਚ ਹੀ ਹੋ ਸਕਦਾ ਹੈ ਅਤੇ ਕਰਵਾਇਆ ਜਾਣਾ ਚਾਹੀਦਾ ਹੈ।

Paranoia **(ਪੈਰਾਨੋਈਆ-ਨਿਰਮੂਲ ਭਰਮ)**—ਇਸਦਾ ਮੁੱਖ ਲੱਛਣ ਵਿਅਕਤੀ ਦੇ ਮਨ ਵਿਚ ਭਰਮਾਂ ਦੀ ਪ੍ਰਧਾਨਤਾ ਹੈ। ਪਰ ਹੋਰ ਪੱਖਾਂ ਤੋਂ ਇਹ ਆਪਣੇ ਆਲੇ-ਦੁਆਲੇ ਦੇ ਯਥਾਰਥ ਨਾਲ ਜੁੜੇ ਹੁੰਦੇ ਹਨ। ਇਸ ਰੋਗ ਦੇ ਰੋਗੀ ਹਦੋਂ ਵੱਧ ਸ਼ੱਕੀ ਤੇ ਸੰਦੇਹੀ ਹੁੰਦੇ ਹਨ। ਇਸਦੇ ਰੋਗੀ ਆਮ ਕਰਕੇ ਆਪਣੇ ਆਪ ਨੂੰ ਮਹਾਨਤਾ ਦੇ ਵਹਿਮ ਵਿਚ ਗ੍ਰਸਤ ਰੱਖਦੇ ਹਨ। ਉਹ ਆਪਣੇ ਆਪ ਨੂੰ ਮਹਾਨ ਕਾਢਕਾਰ, ਵਿਗਿਆਨੀ, ਕਲਾਕਾਰ ਜਾਂ ਨੇਤਾ ਸਮਝਦੇ ਹਨ। ਉਹ ਸਮਝਦੇ ਹਨ ਕਿ ਲੋਕਾਂ ਉਸਦੀਆਂ ਖੋਜਾਂ ਨੂੰ ਚੁਰਾਉਣਾ ਚਾਹੁੰਦੇ ਹਨ, ਉਹਨਾਂ ਦੀ ਜਾਇਦਾਦ ਨੂੰ ਖੋਹਣਾ ਚਹੁੰਦੇ ਹਨ ਜਾਂ ਫਿਰ ਲੋਕ ਉਸਦੀ ਪ੍ਰਸਿਧੀ ਤੋਂ ਚਿੜ੍ਹ ਕੇ ਉਸਨੂੰ ਖਤਮ ਕਰਨਾ ਚਾਹੁੰਦੇ ਹਨ। ਉਸਦੇ ਵਹਿਮ 'ਤਰਕਮਈ' ਢੰਗ ਨਾਲ ਸੰਗਠਿਤ ਕੀਤੇ ਹੁੰਦੇ ਹਨ। ਉਸਦੀ ਸਖ਼ਸ਼ੀਅਤ ਦਾ ਇਕ ਲੜ੍ਹ ਯਥਾਰਥ ਨਾਲ ਜੁੜਿਆ ਹੋਣ ਕਰਕੇ, ਪਹਿਲੀ ਪੱਧਰ ਤੇ ਤਾਂ ਉਸਦੀਆਂ ਗੱਲਾਂ ਸੱਚੀਆਂ ਵੀ ਲਗਦੀਆਂ ਹਨ। ਉਨ੍ਹਾਂ ਰੋਗੀਆਂ ਦੀ ਆਮ ਸ਼ਕਾਇਤ ਹੁੰਦੀ ਹੈ ਕਿ ਲੋਕ ਉਸਨੂੰ ਸਮਝ ਨਹੀਂ ਰਹੇ। ਇਸ ਰੋਗ ਪਿਛੇ ਵੀ ਆਰੋਪਣ (Projection) ਅਤੇ ਮਨ ਸਮਝੌਣੀ (Rationalisation) ਸਮੇਤ ਕਈ ਮਨੋਜੁਗਤਾਂ ਕੰਮ ਕਰ ਰਹੀਆਂ ਹੁੰਦੀਆਂ ਹਨ। ਇਸਦੇ ਕਾਰਣ ਵੀ ਬਹੁਤ ਸਪੱਸ਼ਟ ਨਹੀਂ ਹਨ। ਪਰ ਬਹੁਤਾ ਦੋਸ਼ ਬਾਲਪਣ ਵਿਚ ਪਾਲਣ-ਪੋਸ਼ਣ ਸਿਰ ਹੁੰਦਾ ਹੈ। ਆਦਮੀ ਹੀਣਤਾਭਾਵ ਨੂੰ ਛੁਪਾਉਣ ਲਈ ਅਚੇਤ ਤੌਰ ਤੇ ਮਹਾਨਤਾ ਦਾ ਦੰਭ ਕਰਦਾ ਹੈ। ਸਮਾਜਿਕ ਜੀਵਨ ਦੌੜ ਵਿਚ ਪਿੱਛੇ ਰਹਿ ਜਾਣਾ ਜਾਂ ਸੈਕਸ ਸਬੰਧਾਂ ਦਾ ਠੀਕ ਨਾ

(ਬਾਕੀ ਦੇਖੋ ਸਫਾ 22 ਤੇ)

ਕੇਸ ਰਿਪੋਰਟ

# ਦਹੇਜ ਦੀ ਅੱਗ

ਜ਼ੀਰੇ ਨੇੜੇ, 35 ਦੇ ਕਰੀਬ ਜੀਆਂ ਵਾਲਾ, ਇਕ ਸਾਂਝਾ ਟੱਬਰ, ਚਾਰ ਭਰਾ ਸਭ ਸ਼ਾਦੀਸ਼ੁਦਾ ਅਤੇ ਬਾਲ ਬੱਚਿਆਂ ਵਾਲੇ। ਸਾਂਝੀ ਵਾਹੀ ਅਤੇ ਘਰ ਵਿਚ ਸੁਖ ਸ਼ਾਂਤੀ।.........

ਅਚਾਨਕ ਘਰ ਮੂਹਰੇ ਟੂਣੇ ਹੋਣੇ ਸ਼ੁਰੂ ਹੋ ਗਏ। ਇਹ ਸਿਲਸਿਲਾ ਦੋ ਵਰ੍ਹੇ ਚਲਦਾ ਰਿਹਾ। ਘਰ ਦੇ ਪਰੇਸ਼ਾਨ ਸਨ, ਪਰ ਦੋਸ਼ੀ ਦਾ ਪਤਾ ਨਹੀਂ ਸੀ ਲਗਦਾ। ਫੇਰ ਪੈਸੇ ਚੋਰੀ ਹੋਣ ਲਗ ਪਏ। ਪਿਛਲੇ ਤਿੰਨ ਕੁ ਮਹੀਨਿਆਂ ਤੋਂ ਸੰਦੂਕਾਂ/ਪੇਟੀਆਂ ਵਿਚ ਅੱਗ ਲੱਗਣੀ ਸ਼ੁਰੂ ਹੋ ਗਈ। ਕੁਝ ਜੀਆਂ ਦੀ ਰਾਇ ਸੀ, ਅੱਗ ਗਰਮ ਕਪੜਿਆਂ ਕਰਕੇ ਲੱਗੀ ਹੈ। ਫੇਰ ਸੂਤੀ ਕਪੜਿਆਂ ਵਾਲੇ ਸੰਦੂਕਾਂ ਵਿਚ ਵੀ ਇਹੋ ਕੁਝ ਵਾਪਰਨ ਲਗ ਪਿਆ। ਉਨ੍ਹਾਂ ਨੇ ਅਨੇਕਾਂ ਸਾਧਾਂ ਚੇਲਿਆਂ ਤੋਂ ਧਾਗੇ ਤਵੀਤ ਕਰਾਏ ਅਤੇ 2000 ਰੁਪਏ ਦੇ ਕਰੀਬ ਲੁਟਾਇਆ। ਸ਼ੁਰੂ ਵਿਚ, ਉਹ ਵਹਿਮੀ ਨਹੀਂ ਹੋਏ ਅਤੇ ਘਟਨਾਵਾਂ ਦੇ ਰਹੱਸ ਨੂੰ ਆਪਣੇ ਤਰਕ ਨਾਲ ਬੁਝਣ ਦੀ ਕੋਸ਼ਿਸ ਕਰਦੇ ਰਹੇ। ਪਰ ਬਾਰ-ਬਾਰ ਅੱਗ ਲੱਗਣ ਕਾਰਨ ਉਹ ਡਰ ਗਏ ਸਨ।

ਕਿਸੇ ਨੇੜਲੇ ਰਿਸ਼ਤੇਦਾਰ ਰਾਹੀਂ ਉਨ੍ਹਾਂ ਨੂੰ ਤਰਕਸ਼ੀਲ ਸੁਸਾਇਟੀ ਬਾਰੇ ਪਤਾ ਲਗਿਆ। ਅਤੇ ਉਨ੍ਹਾਂ ਨੇ ਮੈਂਬਰਾਂ ਨਾਲ ਸੰਪਰਕ ਕੀਤਾ। ਪਰਸ਼ੋਤਮ ਬੇਤਾਬ, ਰਣਜੀਤ ਅਤੇ ਕ੍ਰਿਸ਼ਨ ਬਰਗਾੜੀ ਦੀ ਤਿੰਨ ਮੈਂਬਰੀ ਟੀਮ ਘਟਨਾਵਾਂ ਵਾਲੇ ਘਰ ਪਹੁੰਚੀ।

ਘਰ ਵੜਦਿਆਂ ਹੀ, ਟੀਮ ਨੇ, ਘਰ ਦੇ ਸਭ ਜੀਆਂ ਦੇ ਪ੍ਰਤੀਕਰਮਾਂ ਨੂੰ ਬਾਰੀਕੀ ਨਾਲ ਨੋਟ ਕਰਨਾ ਸ਼ੁਰੂ ਕਰ ਦਿੱਤਾ। ਸਾਰੇ ਬਾਲਗ ਮੈਂਬਰਾਂ ਨੂੰ ਇਕਲਿਆਂ ਇੰਟਰਵਿਯੂ ਕੀਤਾ। ਅੱਗ ਦੀਆਂ ਘਟਨਾਵਾਂ ਵੱਡੇ ਤੋਂ ਛੋਟੇ ਮੁੰਡੇ ਦੀ ਘਰ ਵਾਲੀ ਸੈਦਾਂ ਦੀ ਹਾਜ਼ਰੀ ਵਿਚ ਵਾਪਰਨ ਬਾਰੇ ਨੋਟ ਕੀਤਾ ਗਿਆ। ਟੀਮ ਨੇ ਘਟਨਾਵਾਂ ਦਾ ਲੜ ਫੜ ਲਿਆ ਸੀ।

ਸੈਦਾਂ ਨੂੰ ਦੁਬਾਰਾ ਇਕੱਲਿਆਂ ਇੰਟਰਵਿਯੂ ਕੀਤਾ। ਅਤੇ ਸਾਰੀ ਗੱਲ ਨੂੰ ਗੁਪਤ ਰੱਖਣ ਦਾ ਭਰੋਸਾ ਦੇ ਕੇ ਉਸ ਨੂੰ ਸੱਚ-ਸੱਚ ਦਸਣ ਲਈ ਕਿਹਾ। ਸ਼ੁਰੂ-ਸ਼ੁਰੂ ਵਿਚ ਉਹ ਕੁਝ ਵੀ ਮੰਨਣ ਨੂੰ ਤਿਆਰ ਨਹੀਂ ਸੀ। ਟੀਮ ਵਲੋਂ ਪਰਿਵਾਰ, ਰਿਸ਼ਤੇਦਾਰਾਂ ਅਤੇ ਪੰਚਾਇਤ ਮੂਹਰੇ ਉਸ ਦਾ ਭਾਂਡਾ ਭੰਨਣ ਦਾ ਜਦੋਂ ਡਰਾਵਾ ਦਿੱਤਾ ਗਿਆ ਤਾਂ ਉਹ ਯਰਕ ਗਈ ਅਤੇ ਸਾਰਾ ਕੁਝ ਉੱਗਲ ਦਿੱਤਾ।.........

ਆਪਣੀ ਵਿਥਿਆ ਸੁਣਾਦਿਆਂ ਸੈਦਾਂ ਨੇ ਦਸਿਆ, 'ਕਿ ਮੈਂ ਗਰੀਬ ਕਿਸਾਨ ਪਰਵਾਰ ਦੀ ਜੰਮਪਲ ਹਾਂ। ਵਿਆਹ ਤੇ ਮਾਪਿਆਂ ਨੇ ਵਿਤੋਂ ਵਧ ਦਾਜ ਦਹੇਜ ਦਿੱਤਾ। ਪਰ ਫੇਰ ਸਹੁਰਿਆਂ ਵਲੋਂ ਹੋਰ ਸਾਮਾਨ ਲਿਆਉਣ ਲਈ ਜ਼ੋਰ ਪੈਣ ਲਗ ਪਿਆ। ਇਨ੍ਹਾਂ ਦੀਆਂ ਲਾਲਸਾਵਾਂ ਪੂਰੀਆਂ ਕਰਨ ਲਈ, ਮੈਂ ਸਹੁਰੇ ਘਰੋਂ ਹੀ ਪੈਸੇ ਚੋਰੀ ਕਰਕੇ, ਲੋੜੀਂਦਾ ਸਾਮਾਨ ਲਿਆਉਣ ਦੀ ਸੋਚੀ। ਪਹਿਲਾਂ ਪਹਿਲਾਂ ਟੂਣੇ ਕੀਤੇ। ਫੇਰ ਪੇਟੀਆਂ ਵਿਚ ਹੌਲੀ-ਹੌਲੀ ਅੱਗ ਰੱਖਣੀ ਸ਼ੁਰੂ ਕਰ ਦਿਤੀ। ਤਾਂ ਜੋ ਘਰਦਿਆਂ ਨੂੰ ਕਿਸੇ ਭੂਤ ਪ੍ਰੇਤ ਦੇ ਹੋਣ ਦਾ ਯਕੀਨ ਹੋ ਜਾਵੇ। ਅਤੇ ਭੂਤਾਂ ਦੇ ਉਹਲੇ ਵਿਚ ਮੈਂ ਮਨ ਦੀਆਂ ਕਰ ਸਕਾਂ। ਮੈਂ ਆਪਣੀ ਜੇਠਾਣੀ ਦੀ ਪੇਟੀ ਵਿਚ ਵੀ ਅੱਗ ਲਾਈ। ਉਹ ਵੀ ਮੈਨੂੰ ਚੰਗਾ ਨਹੀਂ ਸੀ ਸਮਝਦੀ। ਸ਼ੱਕ ਤੋਂ ਬੱਚਣ ਲਈ ਮੈਂ ਆਪਣੀ ਪੇਟੀ ਵਿਚ ਵੀ ਕਈ ਵਾਰ ਅੱਗ ਸੁਟੀ। ਫੇਰ ਮੈਂ ਹੌਲੀ-ਹੌਲੀ ਪੈਸੇ ਚੋਰੀ ਕਰਨੇ ਸ਼ੁਰੂ ਕੀਤੇ ਅਤੇ ਪੇਕਿਆਂ ਨੂੰ ਮਿਲਣ ਗਈ, ਆਉਂਦਿਆਂ ਸਮਾਨ ਖਰੀਦ ਲਿਆਉਣਾ। ਕੋਈ ਦਸ ਹਜ਼ਾਰ ਰੁਪਈਆਂ, ਮੈਂ ਚੁਰਾਇਆ।.........ਚੋਰੀ ਕੀਤੇ ਪੈਸਿਆਂ ਦੇ ਮੈਂ ਕਪੜੇ, ਕੂਲਰ, ਪੱਖੇ ਅਤੇ ਫਰਿੱਜ ਖਰੀਦ ਲਿਆਂਦਾ ਹੈ। ਇਉਂ ਮੈਂ ਪੇਕਿਆਂ ਦਾ ਵੀ ਨੰਗ ਕੱਜਿਆ ਹੈ।.........

ਟੀਮ ਮੈਂਬਰ, ਦਹੇਜ ਦੀ ਸਮੱਸਿਆ ਨੂੰ ਨਜਿੱਠਣ ਦੇ ਇਸ ਨਿਰਾਲੇ ਢੰਗ ਨੂੰ ਦੇਖ ਕੇ ਹੈਰਾਨ ਸਨ। ਨਹੀਂ ਤਾਂ ਲੋਭੀ ਸਹੁਰਿਆ ਦੀਆਂ ਮੰਗਾਂ ਦੇ ਬੋਝ ਹੇਠ ਸੈਦਾਂ ਪਾਗਲ ਹੋ ਸਕਦੀ ਜਾਂ ਕਿਸੇ ਅੱਗ ਲਗਣ ਵਰਗੇ ਹਾਦਸੇ ਦਾ ਸ਼ਿਕਾਰ ਹੋ ਜਾਂਦੀ।

ਮੈਂਬਰਾਂ ਨੇ, ਸੈਦਾਂ ਤੋਂ, ਅੱਗੇ ਵਾਸਤੇ ਅਜਿਹੀਆਂ ਘਟਨਾਵਾਂ ਨਾ ਕਰਨ ਦਾ ਵਚਨ ਲਿਆ ਅਤੇ ਪਰਿਵਾਰ ਦੇ ਮਰਦ ਮੈਂਬਰਾਂ ਨੂੰ ਘਰ ਵਿਚ ਦਾਜ ਦਹੇਜ ਦੀ ਕੋਈ ਵੀ ਗੱਲ ਕਰਨ ਤੋਂ ਵਰਜਿਆ।



# ਨਿਕਲੋ ਵਹਿਮਾਂ-ਭਰਮਾਂ 'ਚੋਂ

ਡਾ. ਸ਼ੀਸ਼ਪਾਲ

ਕੋਈ ਪੂਜੀ ਜਾਂਦੇ ਪੱਥਰਾਂ ਨੂੰ,
ਕੋਈ ਖੁੰਢਾਂ ਤੇ ਪਾਣੀ ਪਾਉਂਦਾ ਹੈ।
ਕੋਈ ਕਬਰਾਂ ਵਿਚ ਇਸ਼ਨਾਨ ਕਰਦੇ,
ਕੋਈ ਰੁੱਖਾਂ ਹੇਠ ਨਹਾਉਂਦਾ ਹੈ।
ਕੋਈ ਕਹਿੰਦੇ ਭੂਤਾਂ ਦਾ ਹੈ ਵਾਸਾ,
ਸੋ ਟੂਣੇ-ਟਾਮਣ ਕਰਵਾਉਂਦਾ ਹੈ।
ਕੋਈ ਕਹਿੰਦੇ ਤੁਹਾਡੇ ਗ੍ਰਹਿ-ਚੱਕਰ,
ਸਵਾ ਮਣ ਦੀ ਪੂਜਾ ਕਰਵਾਉਂਦਾ ਹੈ।
ਕੋਈ ਵਸਦੇ-ਰਸਦੇ ਘਰਾਂ ਨੂੰ,
ਉਜੜਨ ਦੇ ਰਾਹੇ ਪਾਉਂਦਾ ਹੈ।
ਕੋਈ ਕਹਿੰਦੇ ਤੇਰੀ ਸੱਸ ਮਾੜੀ,
ਨੂੰਹ-ਸੱਸ 'ਚ ਪੁਆੜੇ ਪਾਉਂਦਾ ਹੈ।
ਕੋਈ ਕਹਿੰਦੇ ਥੋਡੇ ਨਹੀਂ ਬਰਕਤ,
ਬੂਹੇ ਵਿਚ ਤਵੀਤ ਬੰਨ੍ਹਾਉਂਦਾ ਹੈ।
ਵਾਹ ਕੇ ਕਾਗਜ ਤੇ ਚਾਰ-ਝਰੀਟਾਂ,
ਲੋਕਾਂ ਦੇ ਗਲੇ ਪਵਾਉਂਦਾ ਹੈ।
ਕੋਈ ਮਾਲਾ ਪਾਕੇ ਬਹਿ ਜਾਂਦੇ,
ਲੋਕਾਂ ਨੂੰ ਮੂਰਖ ਬਣਾਉਂਦਾ ਹੈ।
ਮੂੰਹੋਂ ਕਰਦੇ ਰਾਮ-ਰਾਮ ਸਦਾ,
ਪਰ ਹੇਠੋਂ ਛੁਰੀ ਚਲਾਉ ਦਾ ਹੈ।
ਕੋਈ ਪੰਡਤ ਵੇਖੇ ਪੱਤਰੀ ਨੂੰ,
ਵੇਖਣ ਤੇ ਟੇਵਾ ਲਾਉਂਦਾ ਹੈ।
ਪੱਤਰੀ ਮੁਫਤੋ-ਮੁਫਤੀ ਕਹਿੰਦੀ ਨਹੀਂ,
ਕੁਝ ਭੇਟਾ ਵੀ ਰਖਵਾਉਂਦਾ ਹੈ।
ਪਹਿਲਾਂ ਪੜਤਾਲ ਫਿਰ ਕਰੋ ਯਕੀਨ,
ਤਰਕ ਸੱਚੋ-ਸੱਖ ਸਿਖਾਉਂਦਾ ਹੈ।
ਵਹਿਮਾਂ-ਭਰਮਾਂ 'ਚੋਂ ਨਿਕਲੋ ਲੋਕੋ !
ਭਾਰਾਸਰ ਵਾਲਾ ਆਖ ਸੁਣਾਉਂਦਾ ਹੈ।

ਨਜ਼ਮ

# ਸੁਆਗਤ

ਮੋਹਣ ਮਤਿਆਲਵੀ

ਤੂੰ ਆਈ ਹੈਂ—ਬੇਘਰੇ, ਆਪਣੇ ਮੋਹਣ ਬਾਬਲ ਦੇ ਘਰੇ
ਜੀ ਆਇਆ ਨੂੰ !
ਦੇਖ ਤੇਰੇ ਆਉਣ ਨਾਲ—
ਇਸ ਘਰ ਦੀਆਂ ਕੰਧਾਂ ਨੂੰ ਤਈਆ ਤਾਪ ਚੜ੍ਹ ਗਿਆ ਹੈ !
ਵਿਹੜੇ ਦੇ ਵਿਚ ਘੱਟੇ ਵਾਂਗ ਉਦਾਸੀ ਫੈਲ ਗਈ ਹੈ !
ਖੁਸ਼ੀ ਸੋਗ ਵਿਚ ਬਦਲ ਗਈ ਹੈ !
ਇਸ ਘਰ ਦੀਆਂ ਅੱਖਾਂ 'ਚ ਤੈਰਨ ਲੱਗ ਪਿਆ ਹੈ—
ਦਹੇਜ-ਰੂਪੀ ਬਘਿਆੜ ਦਾ ਖੂੰਖਾਰ ਚਿਹਰਾ !
ਇਸ ਘਰ ਦੇ ਮੱਥੇ 'ਚ ਬਲਣ ਲੱਗ ਪਿਆ ਹੈ—
ਰੂਪ-ਕੰਵਰ ਦੀ ਜਵਾਨੀ ਦਾ ਸਿਵਾ !
ਪਰ ਮੇਰੇ ਹੁੰਦਿਆਂ, ਤੂੰ ਕਿਸੇ ਵੀ ਗੱਲ ਦਾ ਗ਼ਮ ਨਹੀਂ ਕਰਨਾ
ਮੇਰੇ ਹੁੰਦਿਆਂ ਤੂੰ ਨਾ ਹੋਵੀਂ ਰਤਾ ਉਦਾਸ !
ਕੀ ਹੋਇਆ ਜੇ ਚਾਰ-ਚੁਫੇਰੇ ਜੰਗਲ ਹੈ
'ਤੇ ਬੜਾ ਕਮੀਨਾ ਘੋਰ ਹਨ੍ਹੇਰਾ,
ਸੌੜੀ ਸੋਚ ਸਮਾਜੀ ਅੱਜ ਵੀ
ਪੱਥਰ ਯੁੱਗ ਵਿਚ ਵਿਚਰ ਰਹੀ ਹੈ।
ਮੈਂ ਦੱਸਾਂਗਾ ਤੈਨੂੰ ਕੌਣ 'ਕਲਾਰਾ ਜੈਟਕਿਨ' ਸੀ ?
ਮੈਂ ਦੱਸਾਂਗਾ ਤੈਨੂੰ ਕਿੰਜ ਸਮਿਆਂ ਦੇ ਅੰਬਰ 'ਤੇ
ਸਰਘੀ ਦੇ ਸੂਰਜ ਵਾਂਗ ਹੈ ਚੜ੍ਹਨਾ,
'ਤੇ ਧਰਤੀ ਦੀ ਹਿੱਕ 'ਤੇ ਹਾਥੀ ਪੈਰ ਧਰੀ ਬੈਠਾ
ਸਿਆਹ ਰਾਤ ਦੀ ਹਰ ਇਕ ਪਰਤ ਦਾ
ਸੀਨਾ ਕਿੰਜ ਛਲਣੀ ਹੈ ਕਰਨਾ ?
ਮੇਰੇ ਹੁੰਦਿਆਂ ਤੂੰ ਕੋਈ ਵੀ ਗ਼ਮ ਨਹੀਂ ਕਰਨਾ
ਮੇਰੇ ਹੁੰਦਿਆਂ ਤੂੰ ਨਹੀਂ ਹੋਣਾ ਉਦਾਸ !
ਤੂੰ ਆਈ ਹੈਂ— ਜੀ ਆਇਆ ਨੂੰ ! ਜੀ ਆਇਆ ਨੂੰ !!

# ਸਾਡੀ ਵਿਦਿਆ ਪ੍ਰਣਾਲੀ

ਪਾਠਕ-ਵਿਚਾਰ ਮੰਚ ਤਹਿਤ ਦਿੱਤੇ ਵਿਸ਼ੇ ਉੱਪਰ ਵਿਚਾਰ ਸਾਂਝੇ ਕਰਨ ਵਾਲੇ ਪਾਠਕਾਂ ਦੀ ਗਿਣਤੀ ਕਾਫ਼ੀ ਵਧਦੀ ਜਾ ਰਹੀ ਹੈ। ਇਸ ਬਾਰ ਪਾਠਕਾਂ ਵਲੋਂ ਜੋ ਵਿਚਾਰ ਆਏ ਉਹਨਾਂ ਵਿਚ ਬਹੁਤੇ ਨੁਕਤਿਆਂ ਬਾਰੇ ਸਾਰੇ ਪਾਠਕ ਇਕਮਤ ਹਨ। ਸਾਰੇ ਖਤਾਂ ਦਾ ਸਾਂਝਾ ਤੱਤ ਕਢਿਆ ਜਾਵੇ ਤਾ ਸਾਂਝੀ ਵਿਦਿਆ ਪ੍ਰਣਾਲੀ ਬਾਰੇ ਪਾਠਕਾਂ ਦੀ ਆਮ ਧਾਰਨਾ ਇਉਂ ਬਣਦੀ ਹੈ।

—ਸਾਡੇ ਸਿਲੇਬਸ ਬਹੁਤ ਬੋਝਲ ਅਤੇ ਜ਼ਿੰਦਗੀ ਦੀਆਂ ਲੋੜਾਂ ਦੇ ਅਨੁਸਾਰੀ ਨਹੀਂ ਹਨ, ਵਿਗਿਆਨਕ ਨਜ਼ਰੀਆ ਪੈਦਾ ਕਰਨ ਵਾਲਾ ਪਾਠਕ੍ਰਮ ਬਹੁਤ ਘੱਟ ਹੈ। ਵਿਦਿਆ ਪ੍ਰਣਾਲੀ ਰੁਜ਼ਗਾਰ ਮੁਖੀ ਨਹੀਂ ਹੈ ਅਤੇ ਹੱਥੀ ਕੰਮ ਪ੍ਰਤੀ ਨਫ਼ਰਤ ਪੈਦਾ ਕਰਦੀ ਹੈ। ਬਹੁਤੇ ਅਧਿਆਪਕ ਖੁਦ ਰੁੜ੍ਹੀਵਾਦੀ ਅਤੇ ਅੰਧ ਵਿਸ਼ਵਾਸ਼ੀ ਸੋਚ ਦਾ ਸ਼ਿਕਾਰ ਹਨ। ਪੜ੍ਹਾਉਣ ਦੇ ਢੰਗ ਰੌਚਿਕ ਨਹੀਂ ਹਨ ਅਤੇ ਬੱਚੇ ਦੀਆਂ ਮਨੋਵਿਗਿਆਨਕ ਰੁਚੀਆਂ ਦਾ ਕੋਈ ਧਿਆਨ ਨਹੀਂ ਰੱਖਿਆ ਜਾਂਦਾ। ਸਾਡੇ ਸਮਾਜਿਕ ਵਾਤਾਵਰਣ ਵਿਚ ਗ਼ੈਰ-ਵਿਗਿਆਨਕ ਵਿਚਾਰ ਫੈਲੇ ਹੋਏ ਹਨ ਜਿਸ ਦਾ ਬੱਚੇ ਤੇ ਅਸਰ ਹੁੰਦਾ ਹੈ ਅਤੇ ਸਾਡੀ ਵਿਦਿਆ ਵਿਦਿਆਰਥੀਆਂ ਦੇ ਮਨਾਂ ਤੋਂ ਇਹਨਾਂ ਪਛੜੇ ਰੂੜ੍ਹਵਾਦੀ ਵਿਚਾਰਾਂ ਦੇ ਅਸਰ ਨੂੰ ਦੂਰ ਕਰਨ ਵਿਕ ਕੋਈ ਰੋਲ ਨਿਭਾਉਣ ਦੇ ਯੋਗ ਨਹੀਂ ਹੈ। ਇਮਤਿਹਾਨੀ ਸਿਸਟਮ ਰੱਟੇ ਤੇ ਅਧਾਰਿਤ ਹੈ ਅਤੇ ਨਕਲ ਦੇ ਫੈਲਾਅ ਨੇ ਇਸ ਨੂੰ ਬਿਲਕੁਲ ਹੀ ਫੇਲ੍ਹ ਕਰ ਦਿੱਤਾ ਹੈ।

—ਆਏ ਵਿਚਾਰਾਂ ਵਿਚੋਂ **ਸਮਰਾਟ ਰੇਸ਼ਮ** VPO **ਰੁੜਕਾ ਕਲਾਂ (ਲੁਧਿਆਣਾ) ਨੂੰ ਦੂਸਰਾ ਸਥਾਨ** ਅਤੇ **ਸੁਖਜੀਤ ਅਭੋਭਵਾਲ** PO **ਭੂੰਗਾ (ਹੁਸ਼ਿਆਰਪੁਰ) ਨੂੰ ਪਹਿਲਾ ਸਥਾਨ** ਪ੍ਰਾਪਤ ਹੋਇਆ। ਸ: ਸਿੰਘ VPO ਘੁਦੂਵਾਲਾ ਨੇ ਵਿਦਿਆ ਪ੍ਰਣਾਲੀ ਦੇ ਵਖ-ਵੱਖ ਪੱਖਾਂ ਦਾ ਸ਼ਾਨਦਾਰ ਵਿਸ਼ਲੇਸ਼ਣ ਬਹੁਤ ਜ਼ੁੰਦਵੇਂ ਰੂਪ ਵਿਚ ਪੇਸ਼ ਕੀਤਾ ਹੈ। ਇਹਨਾਂ ਤੋਂ ਬਿਨਾਂ ਮੁਹੰਮਦ ਸਰੀਫ ਪੰਜਾਬੀ ਲੈਕਚਰਾਰ ਮਲੇਰਕੋਟਲਾ ਦੇ ਵਿਚਾਰ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ। ਹਿੱਸਾ ਲੈਣ ਵਾਲੇ ਬਾਕੀ ਪਾਠਕਾਂ ਦੇ ਵਿਚਾਰਾਂ ਵਿਚੋਂ ਕੁਝ ਅੰਸ਼ ਇਸ ਤਰ੍ਹਾਂ ਹਨ।

ਹਿੰਦੁਸਤਾਨ ਦੇ ਦੂਸਰੇ ਸਿਰੇ ਮਨੀਪੁਰ ਵਿਚ ਕੰਮ ਕਰਦੀ ਸਾਡੀ ਪਾਠਕਾਂ ਸ਼ਰਨਜੀਤ ਨੇ ਅਜੋਕੀ ਵਿਦਿਆ ਦੀ ਝਲਕ ਇਉਂ ਪੇਸ਼ ਕੀਤੀ ਹੈ—

......ਅੱਜ ਦਾ ਵਿਦਿਆਰਥੀ ਪੂਰਾ ਸਾਲ ਕਿਤਾਬਾਂ ਨੂੰ ਬੰਦ ਰੱਖਦਾ ਹੈ ਤੇ ਪੇਪਰ ਤੋਂ ਇਕ ਦਿਨ ਪਹਿਲ 100-200 ਰੁ: ਦਾ ਪੇਪਰ ਖਰੀਦ ਲਿਆਉਂਦਾ ਹੈ। ਰਾਤ ਨੂੰ 12-1 ਵਜੇ ਠੀਕ ਕਿਸੇ ਕੋਲ ਬੈਠ ਕੇ ਹੱਲ ਕਰਦਾ ਹੈ ਕਿਉਂਕਿ ਉਸ ਨੇ ਤਾਂ ਕਿਤਾਬਾਂ ਖੋਲ੍ਹ ਕੇ ਵੀ ਨਹੀਂ ਦੇਖੀਆਂ ਕਿ ਕਿਥੇ ਕਿਹੜਾ ਪ੍ਰਸ਼ਨ ਹੈ ਇਸ ਲਈ ਪੇਪਰ ਉਸ ਨੂੰ ਕਿਸੇ ਤੋਂ ਹੱਲ ਕਰਵਾਉਣਾ ਪੈਂਦਾ ਹੈ। ਇਸ ਪੇਪਰ ਨੂੰ ਵੀ ਉਹ ਯਾਦ ਨਹੀਂ ਕਰਦਾ ਸਗੋਂ ਹੱਲ ਪੇਪਰ ਜੇਬ ਵਿਚ ਪਾ ਕੇ ਲੈ ਜਾਂਦਾ ਹੈ ਅਤੇ ਅੱਖਾਂ ਬੰਦ ਕਰਕੇ ਉਵੇਂ ਦਾ ਉਵੇਂ ਪੇਪਰ ਆਉਂਦਾ ਹੈ......।

ਹਰਿਆਣਾ ਵਿਚ ਕੰਮ ਕਰਦੇ ਇਕ ਪੰਜਾਬੀ ਅਧਿਆਪਕ ਸ੍ਰੀ ਰਾਜਾ ਰਾਮ ਨੇ ਇਕ ਹੋਰ ਮਸਲੇ ਵੱਲ ਧਿਆਨ ਦਿਵਾਇਆ ਹੈ—

'ਅਜੋਕੇ ਜੀਵਨ ਵਿਚ ਪੈਸੇ ਨੂੰ ਅਹਿਮ ਥਾਂ ਪ੍ਰਾਪਤ ਹੈ ਅਤੇ ਵਿਦਿਆ ਪ੍ਰਾਪਤੀ ਨਾਲੋਂ ਪੈਸਾ ਕਮਾਉਣਾ ਵੱਧ ਜ਼ਰੂਰੀ ਬਣਦਾ ਜਾ ਰਿਹਾ ਹੈ ਇਸੇ ਲਈ ਗਿਆਨ ਪ੍ਰਾਪਤੀ ਦੀ ਬਜਾਏ ਪੈਸਾ ਕਮਾਉਣ ਦੇ ਢੰਗਾਂ ਨੂੰ ਅਪਨਾਉਣ ਨੂੰ ਤਰਜੀਹ ਦਿੱਤੀ ਜਾ ਰਹੀ ਹੈ। ਅਤੇ ਇਹ ਵਿਦਿਆ ਮਨੁੱਖ ਨੂੰ ਕਿਸੇ ਰੁਜ਼ਗਾਰ ਦੇ ਯੋਗ ਨਹੀਂ ਬਣਾ ਰਹੀ ਇਸ ਲਈ ਇਸ ਵਿਚ ਵਿਦਿਆਰਥੀਆਂ ਦੀ ਕੋਈ ਰੁਚੀ ਨਹੀਂ ਬਣਦੀ।'

—ਇਸੇ ਤਰ੍ਹਾਂ ਮਾਸਟਰ ਮੁਕੰਦ ਸਿੰਘ ਫੱਤਾਬਾਲੂ ਅਨੁਸਾਰ ਵੀ 'ਅਸੀਂ ਵਿਦਿਆ ਨੂੰ ਇਕ ਜਿਣਸ ਸਮਝ ਕੇ ਮੁਨਾਫ ਲਈ ਹੀ ਪੜ੍ਹ ਤੇ ਪੜ੍ਹਾ ਰਹੇ ਹਾਂ, ਗਿਆਨ ਹਾਸਲ ਕਰਨ ਲਈ ਨਹੀਂ। ਸਿਰਫ਼ ਨੌਕਰੀ ਲਈ ਹੀ ਪੜ੍ਹਾਈ ਕਰਨੀ ਅਤੇ ਨੌਕਰੀ ਨਾ ਮਿਲਣ ਤੇ ਪੜ੍ਹਾਈ ਤੋਂ ਨਫ਼ਰਤ ਹੋ ਜਾਂਦੀ ਹੈ।'

—ਚੁੱਘੇ ਕਲਾਂ ਤੋਂ ਰਾਜਦੀਪ ਕੌਰ ਦੇ ਭੇਜੇ ਵਿਚਾਰਾਂ ਵਿਚੋਂ ਹੋਰ ਗੱਲਾਂ ਤੋਂ ਇਲਾਵਾ ਇਕ ਨੁਕਤਾ ਵਧੇਰੇ ਧਿਆਨ ਮੰਗਦਾ ਹੈ ਕਿ— 'ਅਜੋਕੀ ਵਿਦਿਆ ਵਿਦਿਆਰਥੀਆਂ ਦੀ ਮਾਨਸਿਕਤਾ ਦੀ ਪੜਤਾਲ ਕਰਕੇ ਨਹੀਂ ਦਿੱਤੀ ਜਾਂਦੀ।



ਹਰ ਬੱਚੇ ਦੀ ਮਾਨਸਿਕ ਪੱਧਰ ਤੇ ਰੁਚੀਆਂ ਵੱਖਰੀਆਂ ਹੁੰਦੀਆਂ ਹਨ, ਪਰ ਵਿਦਿਆ ਇਕੋ ਤਰੀਕੇ ਨਾਲ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਬੱਚੇ ਸਹੀ ਲਾਭ ਨਹੀਂ ਉਠਾ ਸਕਦੇ।'

—ਇਸੇ ਪਿੰਡ ਦੇ ਰਾਮ ਸਿੰਘ ਮਾਨ ਮੁਤਾਬਿਕ— 'ਆਮ ਵੇਖਣ ਵਿਚ ਆਉਂਦਾ ਹੈ ਖੁਦ ਮਾਸਟਰਾਂ ਦੀ ਸਮਝ ਵੀ ਵਿਗਿਆਨਕ ਨਹੀਂ, ਕਿਉਂਕਿ ਬਾਕੀ ਸਮਾਜ ਵਾਂਗ ਸਾਡੇ ਟੀਚਰਾਂ, ਪ੍ਰੋਫੈਸਰਾਂ ਉੱਪਰ ਵੀ ਸਾਡਾ ਮਿਥਿਹਾਸਕ— ਅਧਿਆਤਮੀ ਕਲਚਰ ਭਾਰੂ ਹੈ। ਅਤੇ ਜੋ ਵਿਦਿਆ ਉਹਨਾਂ (ਟੀਚਰਾਂ) ਦੇ ਵਿਦਿਆਰਥੀ ਜੀਵਨ ਕਾਲ ਵਿਚ ਉਹਨਾਂ ਦਾ ਤੀਸਰਾ ਨੇਤਰ ਖੋਲ੍ਹਣ ਭਾਵ ਤਰਕਵਾਦੀ ਤੇ ਵਿਗਿਆਨਕ ਸੋਚ ਪ੍ਰਦਾਨ ਕਰਨ ਵਿਚ ਨਾ-ਕਾਮਯਾਬ ਰਹੀ ਹੈ ਉਹ ਕਿਸੇ ਤਰ੍ਹਾਂ ਅੱਗੇ ਆਪਣੇ ਵਿਦਿਆਰਥੀਆਂ ਦਾ ਤੀਜਰਾ ਨੇਤਰ ਖੋਹਲਣਗੇ?'

—ਬਠਿੰਡੇ ਤੋਂ ਪੋਰਿੰਦਰ ਕੁਮਾਰ ਨੇ ਪ੍ਰੋਫੈਸ਼ਨਲ ਕਾਲਜਾਂ ਵਿਚਲੇ ਭ੍ਰਿਸ਼ਟਾਚਾਰ ਵੱਲ ਧਿਆਨ ਦਿਵਾਇਆ ਹੈ—
'ਸਭ ਤੋਂ ਮੰਦਾ ਹਾਲ ਤਕਨੀਕੀ ਸਿੱਖਿਆ ਦਾ ਹੈ। ਕਿਸੇ ਵੀ ਤਕਨੀਕੀ ਸੰਸਥਾ ਵਿਚ ਦਾਖਲਾ ਲੈਣ ਵੇਲੇ ਉਮੀਦਵਾਰ ਦੀ
ਯੋਗਤਾ ਨੂੰ ਲਾਂਭੇ ਰੱਖ ਕੇ ਉਸ ਦੀ ਰਾਜਨੀਤਕ ਪਹੁੰਚ ਜਾਂ ਜੇਬ ਦੀ ਪਹੁੰਚ ਨੂੰ ਪਹਿਲ ਦਿੱਤੀ ਜਾਂਦੀ ਹੈ। ਇਸ ਤੋਂ ਅੱਗੇ ਪੜ੍ਹਾਈ
ਵਿਚ ਬਹੁਤ ਵਿਤਕਰਾ ਚਲਦਾ ਹੈ। ਪਿਛੇ ਜਿਹੇ ਛਪੀ ਇਕ ਖਬਰ ਮੁਤਾਬਿਕ ਵੱਡੇ ਪ੍ਰੋਫੈਸ਼ਨਲ ਕਾਲਜਾਂ ਵਿਚ ਅਕਸਰ ਹੀ
ਪ੍ਰੋਫੈਸਰਾਂ ਜਾਂ ਵੱਡੇ ਡਾਕਟਰਾਂ ਦੇ ਬੱਚੇ ਹੀ ਉਪਰਲੀਆਂ ਪੁਜੀਸ਼ਨਾਂ ਲੈ ਜਾਂਦੇ ਹਨ ਜਦੋਂ ਕਿ ਅਸਲੀ ਹੱਕਦਾਰ ਕੋਈ ਹੋਰ ਵਿਦਿ-
ਆਰਥੀ ਹੁੰਦੇ ਹਨ।'

—ਹਰੀ ਨੌ ਤੋਂ ਦਲਜੀਤ ਸਿੰਘ ਨੇ ਹੋਰ ਨੁਕਤਿਆਂ ਤੋਂ ਇਲਾਵਾ ਸਿਲੇਬਸ ਬਾਰੇ ਵਿਚਾਰ ਇਉਂ ਰੱਖੇ ਹਨ—
'ਸਿਲੇਬਸ ਥੋੜ੍ਹਾ ਹੋਣਾ ਚਾਹੀਦਾ ਹੈ। ਜ਼ਿਆਦਾ ਸਿਲੇਬਸ ਵਿਦਿਆਰਥੀਆਂ ਤੋਂ ਕਵਰ ਨਹੀਂ ਕੀਤਾ ਜਾਂਦਾ। ਸਿੱਟੇ ਵਜੋਂ ਨਕਲ
ਦਾ ਸਿਲਸਿਲਾ ਸ਼ੁਰੂ ਹੁੰਦਾ ਹੈ ਪ੍ਰੀਖਿਅਕਾਂ ਤੇ ਵਿਦਿਆਰਥੀਆਂ ਵਿਚਕਾਰ ਝਗੜਾ ਹੁੰਦਾ ਹੈ। ਭਾਰਾ ਸਿਲੇਬਸ ਥੋਪਣਾ ਅਨੁਸ਼ਾਸਨ-
ਹੀਣਤਾ ਦਾ ਇਕ ਸੋਮਾ ਹੈ। ਇਸ ਲਈ ਸਿਲੇਬਸ ਵਿਚੋਂ ਸਮਾਂ ਵਿਹਾ ਚੁੱਕੇ ਅਤੇ ਹਨੇਰ ਬਿਰਤੀ ਵਾਲੇ ਵਿਚਾਰਾਂ ਨੂੰ ਕੱਢਣਾ
ਚਾਹੀਦਾ ਹੈ।

—ਪਿੰਡ ਫੱਤਾ ਮਾਲੋਕਾ (ਬਠਿੰਡਾ) ਤੋਂ ਭੀਮ ਸੈਨ ਨੇ ਪੜ੍ਹਾਈ ਦੇ ਢੰਗਾਂ ਬਾਰੇ ਲਿਖਿਆ ਹੈ ਕਿ 'ਸਾਡੀ ਵਿਦਿਅਕ
ਨੀਤੀ ਵਿਚ ਕਿਤਾਬੀ ਰੂਪ ਵਿਚ ਰੱਟੇ ਲਵਾਉਣ ਤੇ ਜ਼ੋਰ ਦਿੱਤਾ ਜਾਂਦਾ ਹੈ ਜਦ ਕਿ ਅਮਲੀ ਰੂਪ ਵਿਚ ਕੁਝ ਨਹੀਂ ਸਮਝਾਇਆ
ਜਾਂਦਾ। ਅਸੀਂ ਬੱਚੇ ਨੂੰ ਲਿਖਵਾਂਦੇ ਹਾਂ ਕਿ ਤਾਜ ਮਹਿਲ ਬਹੁਤ ਸੁੰਦਰ ਹੈ, ਇਸ ਦਾ ਰੰਗ ਚਿੱਟਾ ਹੈ, ਇਹ ਆਗਰੇ ਵਿਚ ਸਥਿਤ
ਹੈ। ਬੱਚੇ ਇਸ ਨੂੰ ਰਟ ਲੈਂਦੇ ਹਨ। ਪਰ ਜੇ ਅਸੀਂ ਉਹਨਾਂ ਨੂੰ ਤਾਜ ਮਹਿਲ ਦਿਖਾ ਲਆਈਏ ਤਾਂ ਉਹ ਆਪਣੇ ਆਪ ਹੀ
ਲੇਖ ਲਿਖ ਸਕਣਗੇ, ਰੱਟੇ ਦੀ ਜ਼ਰੂਰਤ ਨਹੀਂ ਪਵੇਗੀ ਅਤੇ ਸਮਝ ਵੀ ਵਧੇਗੀ।'

ਤਰਕਸੀਲ ਸੁਸਾਇਟੀ ਇਕਾਈ ਮਾਨਸਾ ਦੇ ਪ੍ਰੈਸ ਸਕੱਤਰ ਡਾ: ਨਛੱਤਰ ਸਿੰਘ ਖਿਆਲਾ ਨੇ ਸਾਡੀ ਪ੍ਰਣਾਲੀ ਦਾ
ਚਿੱਤਰ ਇਕ ਵੱਖਰੇ ਅੰਦਾਜ਼ ਵਿਚ ਪੇਸ਼ ਕੀਤਾ ਹੈ—ਸਾਡੀ ਵਿਦਿਆ ਪ੍ਰਣਾਲੀ...ਨਿਰਪ੍ਰਯੋਜਨ ਹੋ ਕੇ ਕੋਹਲੂ ਦੇ ਬਲਦ ਵਾਂਗ
ਨਿਰੰਤਰ ਇਕੋ ਰਟ ਵਿਚ ਘੁੰਮਣ ਲੱਗ ਪਈ ਹੈ। ਘੰਟੀਆਂ ਵਜਦੀਆਂ ਹਨ। ਪੀਰੀਅਡ ਲਗਦੇ ਹਨ। ਗਿਣੇ ਮਿਥੇ ਸਿਲੇਬਸ
ਵਿਚਦੀ ਨੱਕ ਦੀ ਸੇਧ ਵਿਦਿਆਰਥੀਆਂ ਨੂੰ ਲੰਘਾਇਆ ਜਾਂਦਾ ਹੈ। ਘੋਟੇ ਰੱਟੇ ਲਾਏ ਤੇ ਲਵਾਏ ਜਾਂਦੇ ਹਨ। ਇਮਤਿਹਾਨ ਨਕਲ
ਦੇ ਰਾਮ ਰੌਲੇ ਵਿਚ ਲੰਘ ਜਾਂਦੇ ਹਨ ਤੇ ਅਗਲੇ ਸ਼ੈਸ਼ਨ ਦਾ ਕੋਹਲੂ-ਗੇੜ ਫਿਰ ਸ਼ੁਰੂ ਇਉਂ? ਇਉਂ ਕਿਸਨੂੰ? ਕੀ ਪੜ੍ਹਾਇਆ ਜਾ
ਰਿਹਾ ਹੈ? ਪੈਦਾ ਕੀ ਹੋ ਰਿਹਾ ਹੈ? ਪੜ੍ਹੀ ਲਿਖੀ ਅਗਿਆਨਤਾ! ਡਿਗਰੀ ਝੋਲਿਆਂ 'ਚ ਪਾਈ, ਬੇਰੁਜ਼ਗਾਰੀ ਦੇ ਆਲਮ ਵਿਚ
ਭਟਕਦੇ ਇਹ ਪੜ੍ਹ ਲਿਖੇ' ਜਿਹੜੀ ਵੀ 'ਨੌਕਰੀ' ਹੱਥ ਲੱਗੀ ਉਸੇ ਵਿਚ ਹੀ ਕੱਛੂ ਕੁੰਮੇ ਵਾਂਗ ਸਾਰੀ ਉਮਰ ਸਿਰ ਲਕੋਈ ਬੈਠੇ
ਰਹਿੰਦੇ ਹਨ ਜਾਂ ਫਿਰ ਆਪਸੀ ਲਾਚਾਰੀ ਦਾ ਗੁੱਸਾ ਵਿਰੋਧੀ ਕਾਰਵਾਈਆਂ ਕਰ ਕੇ ਕੱਢਦੇ ਹਨ।'

ਇਹਨਾਂ ਤੋਂ ਬਿਨਾਂ ਕਰਨਾਲ ਤੋਂ ਨਿਸ਼ਾ, ਜ਼ਿਲ੍ਹਾ ਸੰਗਰੂਰ ਦੇ ਪਿੰਡ ਰੱਤਾ ਖੇੜਾ ਤੋਂ ਕੁਲਵਿੰਦਰ ਸਿੰਘ, ਬਠਿੰਡੇ ਤੋਂ
ਹਰਿੰਦਰ ਕੁਮਾਰ, ਲਕਸੀਹਾਂ (ਹੁਸ਼ਿਆਰਪੁਰ) ਤੋਂ ਮਲਕੀਅਤ ਸਿੰਘ, ਢਕੜੱਬਾ (ਪਟਿਆਲਾ) ਤੋਂ ਰਣਬੀਰ ਸਿੰਘ, ਸੋਗਾ ਤੋਂ
ਡਾ: ਮਲਕੀਅਤ ਸਿੰਘ ਕਿੰਗਰਾ, ਪਿੰਡ ਵਰ੍ਹੇ ਤੋਂ ਗੁਰਚਰਨ ਸਿੰਘ, ਭਾਈ ਰੂਪਾਂ ਤੋਂ ਸੁਖਵੀਰ ਸਿੰਘ ਅਤੇ ਚੰਗਾਲੀ ਵਾਲਾ (ਸੰਗਰੂਰ)
ਤੋਂ ਗੁਰਦੀਸ਼ ਸ਼ਰਮਾ ਨੇ ਵੀ ਆਪਣੇ ਵਿਚਾਰ ਭੇਜੇ ਜੋ ਜਗ੍ਹਾ ਦੀ ਘਾਟ ਕਾਰਣ ਪ੍ਰਕਾਸ਼ਤ ਨਹੀਂ ਹੋ ਸਕੇ।

## (1)

ਸਾਡਾ ਵਿਦਿਅਕ ਢਾਂਚਾ ਸਾਨੂੰ ਸਿਰਫ ਤੇ ਸਿਰਫ ਕਿਤਾਬੀ ਕੀੜੇ ਬਣਾਉਂਦਾ ਹੈ । ਚੌਦਾ ਪੜ੍ਹਿਆ ਨੂੰ ਜੇ ਕੋਈ ਡਾਕਘਰ ਜਾਂ ਬੈਂਕ ਚ ਅਨਪੜ੍ਹ ਆਦਮੀ ਫਾਰਮ ਭਰਨ ਲਈ ਕਹਿ ਦੇਵੇ ਤਾਂ ਇਹਨਾਂ ਦੇ ਭਾਅ ਦੀ ਬਣ ਜਾਂਦੀ ਹੈ । ਸਾਡਾ ਵਿਦਿਅਕ ਢਾਂਚਾ ਇਹੋ ਜਿਹਾ ਕਿ ਇਹ ਮਨੁੱਖ ਨੂੰ ਚੰਦ ਚਾਲੂ ਫਿਕਰਿਆਂ 'ਕ ਸੀਮਿਤ ਕਰ ਦਿੰਦਾ ਹੈ । ਬੇ ਪੈਰ-ਸਿਰ ਸਿਲੇਬਸ, ਅਣਗਣਿਤ ਛੁੱਟੀਆਂ, ਘਟੀਆਂ ਗਾਈਡਾਂ ਅਤੇ ਹੜਤਾਲਾਂ ਦੀ ਪਿਰਤ ਨੇ ਸਾਡਾ ਵਿਦਿਅਕ ਢਾਂਚਾ ਨਾਮਰਦ ਬਣਾ ਰਖਿਆ ਹੈ ।

ਹੱਦੋਂ ਵੱਧ ਸਿਲੇਬਸ ਕਾਰਨ ਅਤੇ ਪ੍ਰਸ਼ਨ-ਪੱਤਰਾਂ ਦੀ ਜੂਆਬਾਜ਼ੀ-ਬਣਤਰ ਕਾਰਣ ਵਿਦਿਆਰਥੀਆਂ ਨੂੰ ਰੱਟੇ ਦਾ ਆਸਰਾ ਲੈਣਾ ਪੈਂਦਾ ਹੈ । ਵਿਦਿਆਰਥੀ ਸਿਰਫ਼ ਉਹੀ ਚੀਜ਼ ਪੜ੍ਹਦੇ ਹਨ ਜੋ ਉਹਨਾਂ ਦੇ ਜਿਲੇਬਸ ਚ ਹੋਵੇ ਜਾਂ ਇਮਤਿਹਾਨ ਦੇ ਲਈ ਲਾਭਦਾਇਕ ਹੋਵੇ । ਫਿਰ ਸਿਲੇਬਸ ਚੋਂ ਸਿਰਫ਼ ਉਹ ਪ੍ਰਸ਼ਨ ਕਰਦੇ ਹਨ ਜਿਹੜੇ ਮਹੱਤਵਪੂਰਨ ਪ੍ਰਸ਼ਨਾਂ ਚੋਂ ਵੀ ਉਹ ਪ੍ਰਸ਼ਨ ਛੱਡ ਦਿੱਤੇ ਜਾਂਦੇ ਹਨ ਜੋ ਪਿਛਲੀ ਵਾਰ ਪੇਪਰਾਂ ਚ ਆ ਚੁੱਕੇ ਹੋਣ । ਸਾਡਾ ਵਿਦਿਅਕ ਢਾਂਚਾ ਵਿਦਿਆ ਪਖੋਂ ਤਿੰਨ ਸ਼ਬਦਾਂ ਚ ਕੈਦ ਹੈ—ਵਿਦਿਆਰਥੀ, ਪ੍ਰਸ਼ਨ-ਉੱਤਰ ਤੇ ਇਮਤਿਹਾਨ । ਵਿਦਿਅਕ ਜੀਵਨ ਹੜਤਾਲਾਂ ਦਾ ਮੁਜੱਸਮਾ ਹੈ ਅਤੇ ਲੜਾਈਆਂ ਅਤੇ ਅਵਾਗਰਦੀਆਂ ਦਾ ਸੁਨਹਿਰੀ ਸਮਾਂ ਹੈ । ਇਹਨਾਂ ਸਾਰੇ ਸਿਲਸਿਲਆਂ ਦਾ ਮਤਲਬ ਫੇਲ-ਫੇਲ ਕੇ ਚਾਲੂ ਡਿਗਰੀਆਂ ਚ ਸਿਮਟ ਜਾਂਦਾ ਹੈ । ਫਿਰ ਡਿਗਰੀਆਂ ਬਾਦ 'ਚ ਫਾਈਲਾਂ ਕੈਦ ਹੋ ਕੇ ਰਹਿ ਜਾਂਦੀਆਂ ਹਨ ।

ਅੱਜ ਦੇ ਪੜ੍ਹੇ ਲਿਖਿਆਂ ਦੀ ਆਪਣੀ ਸੋਚ ਕੋਈ ਨਹੀਂ ਹੁੰਦੀ—ਇਹ ਅਕਸਰ ਕੁਟੀਆਂ ਵਾਲੇ ਸੰਤਾਂ ਦੇ ਮੁਰੀਦ ਹੁੰਦੇ ਹਨ ਅਤੇ ਨੌਕਰੀ ਲਈ ਸੁੱਖਾਂ ਸੁੱਖਦੇ ਹਨ । ਤੇ ਇਹ ਆਮ ਜੀਵਨ ਬਾਰੇ ਕੋਰੇ ਹੀ ਹੁੰਦੇ ਹਨ । ਅਸੀਂ ਆਮ ਹੀ ਅਨਪੜ੍ਹਾਂ ਨੂੰ ਇਹ ਕਹਿੰਦੇ ਸੁਣਦੇ ਹਾਂ—"ਓ ਇਹ ਨੂੰ ਕੀ ਪਤੈ ? ਇਹ ਤਾਂ ਪਾੜ੍ਹਾ ਮੁੰਡਾ ।" ਇਹ ਕਹਿ ਕੇ ਇਹ ਪੇਂਡੂ ਲੋਕ ਹੱਸਦੇ ਹਨ ਤੇ ਇੰਝ ਸਾਡੇ ਵਿਦਿਅਕ ਢਾਂਚੇ ਤੇ ਅਣਜਾਣਤਾ ਵੱਸ ਸਭ ਤੋਂ ਵੱਡਾ ਵਿਅੰਗ ਕਸਦੇ ਹਨ । ਪੜ੍ਹੇ-ਲਿਖੇ ਮੁੰਡੇ-ਕੁੜੀਆਂ ਕਿਸੇ ਤਾਜ਼ੀ ਵਾਪਰੀ ਘਟਨਾ ਤੇ ਖੁੱਲੀ ਬਹਿਸ ਜਾਂ ਆਲੋਚਨਾ ਨਹੀਂ ਕਰ ਸਕਦੇ—ਭਾਵੇਂ ਇਹਨਾਂ ਨੂੰ ਪੰਜਾਬ ਚ ਰੋਜ਼ ਮਰਦੇ ਦਰਜਨਾਂ ਇਨਸਾਨਾਂ ਦੀ ਮੌਤ ਦਾ ਕਾਰਣ ਨਹੀਂ ਪਤਾ ਪਰ ਇਹ 1857 ਦੇ ਗਦਰ ਦੇ ਕਾਰਣ ਤੇ ਪ੍ਰਭਾਵ ਬਾਖੂਬ ਜਾਣਦੇ ਹਨ । ਇਹਦੇ ਚ ਇਹਨਾਂ ਦਾ ਕਸੂਰ ਨਹੀਂ—ਇਹਨਾਂ ਨੂੰ ਜਦ ਇਹ ਗੱਲਾਂ ਕਿਸੇ ਨੇ ਪੜ੍ਹਾਈਆਂ ਹੀ ਨਹੀਂ । ਇਹ ਪੜ੍ਹ ਕੇ-ਸਮਝ ਕੇ ਹਰ ਗੱਲ ਯਾਦ ਕਰ ਸਕਰਦੇ ਹਨ ਪਰ ਆਪਣਾ ਦਿਮਾਗ ਨਹੀਂ ਖਰਚ ਸਕਰਦੇ । ਵਿਦਿਅਕ ਢਾਂਚਾ ਆਪ ਨਾ ਪੜ੍ਹਾਏ ਸਿਰਫ ਦਿਮਾਗ ਖੁਰਚਣਾ ਤੇ ਖਰਚਣਾ ਸਿਖਾਵੇ ।

ਅਧਿਆਪਕ ਹਰ ਨਵੀਂ ਪੀੜ੍ਹੀ ਦੇ ਪਿਤਾ ਹਨ । ਅਧਿਆਪਕ ਪੰਜ ਅੱਖਰਾਂ ਦਾ ਸ਼ਬਦ ਨਹੀਂ ਤੇ ਨਾ ਹੀ ਅਧਿਆਪਕ ਚਾਲੀ ਮਿੰਟ ਦਾ ਪੀਰੀਅਡ ਹੈ । ਅਧਿਆਪਕ ਤਾਂ ਜਨਮ ਤੋਂ ਮੌਤ ਤੀਕ ਫੈਲੀ ਹੋਈ ਆਕਸੀਜਨ ਵਰਗੀ ਚੀਜ਼ ਹੈ । ਅਧਿਆਪਕ ਸਭ ਕੁਛ ਕਰ ਸਕਦਾ ਹੈ—ਸਭ ਕੁਛ ਅਧਿਆਪਕ ਅੱਗ ਨੂੰ ਸੇਧ ਦੇਵ ਵਾਲਾ ਹੋਣਾ ਚਾਹੀਦਾ ਹੈ । ਸਾਨੂੰ ਲੋੜ ਹੈ ਇਸ ਤਰ੍ਹਾਂ ਦੇ ਸੱਚੇ ਅਰਥਾਂ ਵਾਲੇ ਅਧਿਆਪਕਾਂ ਦੀ । ਜਦ ਤੱਕ ਅਧਿਆਪਕ ਸਰਦੀਆਂ ਚ ਪਹਿਲੇ ਪੀਰੀਅਡ ਚ ਮਾਸੂਮ ਹੱਥਾਂ ਤੇ ਵਰਦੇ ਡੰਡੇ ਦਾ ਨਾਂ ਹੈ ਤਦ ਤੱਕ ਸਾਡਾ ਵਿਦਿਅਕ ਢਾਂਚਾ ਅਪਾਹਜ ਹੈ । ਅਧਿਆਪਕ ਸ਼ਰਾਬੀ ਪਿਓ ਵਰਗਾ ਨਾ ਹੋਵੇ ਬਲਕਿ ਸੁਚੇਤ ਮਾਂ ਵਰਗਾ ਹੋਵੇ । ਅਧਿਆਪਕ ਨੂੰ ਸਿਰਫ ਪੜ੍ਹਾਉਣਾ ਹੀ ਨਹੀਂ ਚਾਹੀਦਾ ਬਲਕਿ ਜੀਵਨ ਦੇ ਹਰ ਪਹਿਲੂ ਬਾਰੇ ਚਾਨਣਾ ਪਾਉਣਾ ਚਾਹੀਦਾ ਹੈ ਅਤੇ ਆਪਣੇ ਬੱਚਿਆਂ ਦੀ ਅਜ਼ਾਦ ਸੋਚ ਬਨਾਉਣੀ ਉਹ ਦਾ ਮੁੱਖ ਫਰਜ਼ ਹੋਣਾ ਚਾਹੀਦਾ ।

ਸਾਡੇ ਅਧਿਆਪਕ ਡੰਡੇ ਨਾਲ ਪੜ੍ਹਾਉਂਦੇ ਹਨ—ਫਿਰ ਉਹਨਾਂ ਨੂੰ ਅਧਿਆਪਕ ਕਿੰਝ ਕਹੀਏ ਜਾਂ ਕਿਉਂ ਕਹੀਏ ? ਡੰਡੇ ਨਾਲ ਤਾਂ ਬੱਚੇ ਨੂੰ ਕੋਈ ਵੀ ਪੜ੍ਹਾ ਸਕਦਾ ਹੈ । ਸਾਡੇ ਤੇ ਅਧਿਆਪਕ ਚ ਇਹੋ ਫ਼ਰਕ ਹੈ ਕਿ ਉਹਨੇ ਬੱਚੇ ਨੂੰ ਪੜ੍ਹਾਉਣ ਦੀ ਖਾਸ ਸਿੱਖਿਆ ਪ੍ਰਾਪਤ ਕੀਤੀ ਹੈ । ਉਹ ਬੱਚਿਆਂ ਨੂੰ ਉਹਨਾਂ ਦੀਆਂ ਮਨੋਵਿਗਿਆਨਕ ਸਥਿਤੀਆਂ ਅਨੁਸਾਰ ਪੜ੍ਹਾਵੇ ਅਤੇ ਆਪਣੀ ਪ੍ਰਾਪਤ ਟਰੇਨਿੰਗ ਦਾ ਸਹੀ ਪ੍ਰਯੋਗ ਕਰੇ । ਅਧਿਆਪਕ ਦੇ ਡੰਡੇ ਦਾ ਡਰ ਵਿਦਿਆਰਥੀਆਂ ਦੀਆਂ ਪਹਿਲੀਆਂ ਅਜ਼ਾਦ ਭਾਵਨਾਵਾਂ ਦਾ ਨੰਗਾ ਕਤਲ ਹੈ । ਡੰਡੇ ਨਾਲ ਪੜ੍ਹੇ ਹੋਏ ਕੀ ਕਰਨਗੇ ?—ਸਿਰਫ ਡਿਗਰੀਆਂ ਲੈਣਗੇ—ਅਫਸਰ ਬਣਨਗੇ—ਪਰ ਉਹ ਕਦੇ ਵੀ ਆਪਣੇ ਅਜ਼ਾਦ ਖਿਆਲਾਂ 'ਚ ਡੁੱਬ ਕੇ ਆਜ਼ਾਦ ਉਡਾਰੀ ਨਹੀਂ ਮਾਰ ਸਕਣਗੇ—ਉਹ ਹਮੇਸ਼ਾਂ ਚਾਲੂ ਜ਼ਿੰਦਗੀ ਹੀ ਜਿਉਣਗੇ । ਤੇ ਜਦ ਤੱਕ ਉਹ ਚਾਲੂ ਜ਼ਿੰਦਗੀ ਜਿਉਂਦੇ ਰਹਿਗੇ ਸਮਝੋ ਤਦ ਤੱਕ ਸਾਡੇ ਰਿਸ਼ਟ ਨਿਜ਼ਾਮ ਦਾ ਸਿੱਕਾ ਚਲਦਾ ਰਹੇਗਾ ।

ਸਾਡੇ ਵਿਦਿਅਕ ਢਾਂਚੇ ਵਿਚ ਹੋਰ ਕਿੰਨੀਆਂ ਊਣਤਾਈਆਂ ਹਨ ? ਮੈਂ ਤਾਂ ਇਹੀ ਕਹਾਂਗਾ ਕਿ ਇਸ ਪ੍ਰਸ਼ਨ ਤੇ



ਦਿਮਾਗ ਖਰਚ ਕਰਨ ਨਾਲੋਂ ਇਹ ਨਿਰਖ ਕਰ ਕੇ ਦੇਖ ਲਉ ਕਿ ਸਾਡੇ ਵਿਦਿਅਕ ਢਾਂਚੇ ਵਿਚ ਗੁਣ ਕਿਹੜੇ ਕਿਹੜੇ ਹਨ । ਨਾਲੇ ਤਾਂ ਸਮਾਂ ਬਚ ਜਾਏਗਾ, ਨਾਲੇ ਲੰਮਾ ਚੌੜਾ ਹਿਸਾਬ ਕਿਤਾਬ ਨਹੀਂ ਕਰਨਾ ਪਵੇਗਾ । ਅੱਗੇ ਤੁਹਾਡੀ ਮਰਜ਼ੀ ਪਰ ਚੁੱਪ ਨਾ ਬੈਠੋ, ਕਰੋ ਜ਼ਰੂਰ ਕੁਝ ।

**ਸਮਰਾਟ ਰੇਸ਼ਮ**
**VPO ਰੁੜਕਾ ਕਲਾ (ਲੁਧਿਆਣਾ)**

## (2)

ਇਸ ਛੋਟੇ ਜਿਹੇ ਲੇਖ ਵਿਚ ਵਿਦਿਆ ਪ੍ਰਣਾਲੀ ਦੇ ਕੁਝ ਕੁ ਪੱਖਾਂ ਨੂੰ ਉਭਾਰਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

ਸਭ ਤੋਂ ਪਹਿਲਾਂ ਸਿਲੇਬਸ ਨੂੰ ਲੈਂਦੇ ਹਾਂ—ਇਹ ਬਹੁਤ ਨੁਕਸ ਭਰਪੂਰ ਹੈ । ਇਸ ਪੁਸਤਕੀ, ਗੈਰ ਵਿਹਾਰਕ, ਪ੍ਰੀਖਿਆਵਾਂ ਨਾਲ ਬੋਝਲ, ਤਕਨੀਕੀ ਤੇ ਕਿਤਈ ਲੋੜਾਂ ਤੋਂ ਖ਼ਾਲੀ ਸਿਲੇਬਸ ਰਾਹੀਂ ਸਿੱਖਿਆ ਦੇ ਅਸਲੀ ਮਨੋਰਥ ਦੀ ਪੂਰਤੀ ਨਹੀਂ ਹੋ ਸਕਦੀ । ਇਸ ਵਿਚ ਵਿਦਿਆਰਥੀਆਂ ਨੂੰ ਜੀਵਨ ਵਿਚ ਦਾਖ਼ਲ ਹੋਣ ਦੀ ਸਿਖਲਾਈ ਨਹੀਂ ਮਿਲਦੀ । ਇਹ ਸਮਾਜ ਦੀਆਂ ਵਰਤਮਾਨ ਸਮੱਸਿਆਵਾਂ ਤੋਂ ਬੇ-ਧਿਆਨ ਹੈ ਅਤੇ ਉਨ੍ਹਾਂ ਨੂੰ ਹੱਲ ਕਰਨ ਵੱਲ ਜ਼ਰਾ ਧਿਆਨ ਨਹੀਂ ਦਿੰਦਾ । ਇਹ ਇੰਨਾ ਨਿਰਜਿੰਦ ਹੈ ਕਿ ਵਿਦਿਆਰਥੀਆਂ ਦੀਆਂ ਰੁਚੀਆਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ । ਅਜੋਕੀ ਵਿਦਿਆ ਦਾ ਸਿਲੇਬਸ ਵਿਦਿਆਰਥੀਆਂ ਵਿਚ ਹੱਥੀਂ ਕੰਮ ਕਰਨ ਦੀ ਰੁਚੀ ਨੂੰ ਮੂਲੋਂ ਹੀ ਮਾਰ ਦਿੰਦਾ ਹੈ ਉਹ ਸਿਰਫ ਕੋਈ ਦਫ਼ਤਰੀ ਨੌਕਰੀ ਕਰਨੀ ਹੀ ਲੋਚਦੇ ਹਨ । ਜੇਕਰ ਕੁਝ ਜਮਾਤਾਂ ਵਿਚ ਹੱਥੀਂ ਕੰਮ ਕਰਨ ਲਈ ਕੁਝ ਭਾਗ ਦਿੱਤਾ ਵੀ ਗਿਆ ਹੈ ਤਾਂ ਸਕੂਲਾਂ ਅਤੇ ਕਾਲਜਾਂ ਵਿਚ ਇਸ ਪਾਸੇ ਬਹੁਤ ਤਵੱਜੋ ਹੀ ਨਹੀਂ ਦਿੱਤੀ ਜਾਂਦੀ । ਵਰਤਮਾਨ ਸਿਲੇਬਸ ਅਨੁਸਾਰ ਜ਼ਿਆਦਾਤਰ ਕਿਤਾਬੀ ਕੀੜੇ ਹੀ ਪੈਦਾ ਕੀਤੇ ਜਾਂਦੇ ਹਨ ।

ਇਹ ਆਰਥਿਕਤਾ ਨਾਲ ਸੰਬੰਧਤ ਨਹੀਂ ਹੈ, ਗੈਰ-ਮਨੋਵਿਗਿਆਨਕ ਹੈ, ਤਕਨੀਕੀ ਅਤੇ ਕਿੱਤਈ ਅਧਿਐਨਾਂ ਦੀ ਅਣਹੋਂਦ ਹੈ, ਪਾਠ-ਸਮੱਗਰੀ ਨੀਵੇਂ ਪੱਧਰ ਦੀ, ਵਿਗਿਆਨਕ ਵਿਸ਼ਿਆਂ ਦੀ ਘਾਟ, ਪੁਸਤਕੀ ਤੇ ਸਿਧਾਂਤਕ, ਸਿਰਫ਼ ਪ੍ਰੀਖਿਆ ਕੇਂਦਰਿਤ ਆਦਿ ਅਜੋਕੇ ਸਿਲੇਬਸ ਦੇ ਵੱਡੇ ਨੁਕਸ ਹਨ ।

ਪ੍ਰਭਾਵਸ਼ਾਲੀ ਤੇ ਲਾਭਕਾਰੀ ਪੜ੍ਹਾਉਣ ਦੇ ਢੰਗਾਂ ਤੋਂ ਬਿਨਾਂ ਸਿਖਸ਼ਣ-ਕਾਰਜ ਵਿਚ ਵਿਚਾਰ-ਸ਼ਕਤੀ, ਰੌਚਿਕਤਾ ਅਤੇ ਪ੍ਰਭਾਵਸ਼ੀਲਤਾ ਨਹੀਂ ਆ ਸਕਦੀ । ਵਿਦੇਸ਼ਾਂ ਵਿਚ ਸਿਖਸ਼ਣ ਵਿਧੀਆਂ ਵਿਚ ਢੇਰ ਪ੍ਰੀਵਰਤਨ ਹੋਇਆ ਹੈ । ਨਵੀਨ ਖੋਜਾ ਰਾਹੀਂ ਆਧੁਨਿਕ ਢੰਗ ਪ੍ਰਚੱਲਤ ਹੋ ਚੁੱਕੇ ਹਨ । ਪੜ੍ਹਾਉਣ ਦੇ ਢੰਗਾਂ ਵਿਚ ਅਨੇਕਾਂ ਮਨੋਵਿਆਨਕ ਵਿਧੀਆਂ ਅਪਣਾਈਆਂ ਜਾ ਰਹੀਆਂ ਹਨ । ਪਰ ਭਾਰਤ ਵਿਚ ਅਜੇ ਵੀ ਉਹੀ ਸਦੀਆਂ ਪੁਰਾਣੇ ਢੰਗਾਂ ਦੀ ਵਰਤੋਂ ਹੀ ਹੋ ਰਹੀ ਹੈ ਜੋ ਨਾ ਤਾਂ ਅਧਿਆਪਕ ਨੂੰ ਯੋਗ ਬਣਾ ਸਕਦੇ ਹਨ ਅਤੇ ਨਾ ਹੀ ਵਿਦਿਆਰਥੀਆਂ ਦੇ ਵਿਅਕਤੀਤਵ ਵਿਚ ਉਚਿਤ ਵਿਕਾਸ ਕਰ ਸਕਦੇ ਹਨ । ਇਨ੍ਹਾਂ ਪੁਸਤਕੀ ਸਿਖਸ਼ਣ ਵਿਧੀਆਂ ਕਾਰਨ ਸਿਖਿਆ ਕਾਰਜ ਬੋਝਲ ਅਤੇ ਰਸਹੀਣ ਬਣਦਾ ਜਾ ਰਿਹਾ ਹੈ । ਲੋੜ ਹੈ ਪੜ੍ਹਾਉਣ ਦੇ ਢੰਗਾਂ ਵਿਚ ਕ੍ਰਾਂਤੀਕਾਰੀ ਤਬਦੀਲੀ ਲਿਆਉਣ ਦੀ ।

ਵਰਤਮਾਨ ਪੜ੍ਹਾਉਣ ਦੇ ਢੰਗ ਮਸ਼ੀਨੀ ਹਨ । ਅਧਿਆਪਕ ਪੜ੍ਹਾਂਦਾ ਹੈ ਅਤੇ ਵਿਦਿਆਰਥੀ ਪੜ੍ਹਦੇ ਹਨ ਕਿਉਂਕਿ ਅਧਿਆਪਕ ਨੂੰ ਵਿਦਿਆਰਥੀ ਸਿਰਫ ਇਮਤਿਹਾਨਾਂ ਲਈ ਹੀ ਤਿਆਰ ਕਰਨੇ ਪੈਂਦੇ ਹਨ । ਇਸ ਲਈ ਉਹ ਇਮਤਿਹਾਨਾਂ ਦੀਆਂ ਲੋੜਾਂ ਅਨੁਸਾਰ ਪੜ੍ਹਾਉਣ ਦੇ ਢੰਗ ਅਪਣਾਉਂਦੇ ਹਨ । ਇਨ੍ਹਾਂ ਢੰਗਾਂ ਵਿਚ ਸੁਤੰਤਰ ਚਿੰਤਨ ਲਈ ਕੋਈ ਥਾਂ ਨਹੀਂ ਹੈ, ਨਾ ਤਾਂ ਵਿਦਿਆਰਥੀ ਕੋਈ ਖੋਜ ਕਾਰਜ ਕਰ ਸਕਦੇ ਹਨ ਅਤੇ ਨਾ ਹੀ ਸਮਾਜਿਕ ਮੁੱਲਾਂ ਦੀ ਸਥਾਪਨਾ ਵਿਚ ਸਹਿਯੋਗ ਦੇ ਸਕਦੇ ਹਨ । ਸਵੈ-ਅਧਿਐਨ ਨੂੰ ਉਤਸ਼ਾਰ ਨਹੀਂ ਮਿਲਦਾ ਜੋ ਭਵਿਖਈ ਜੀਵਨ ਲਈ ਲਾਭਦਾਇਕ ਸਿੱਧ ਹੋ ਸਕਦਾ ਹੈ । ਸਿਰਫ ਜਮਾਤ ਵਿਚ ਬੈਠ ਕੇ ਹੀ ਵਿਦਿਆਰਥੀ ਸਿਖਦਾ ਹੈ । ਜਮਾਤ ਤੋਂ ਬਾਹਰ ਆਪਣੇ ਆਪ ਕੁਝ ਸਿੱਖਣ ਦੀ ਪ੍ਰੇਰਣਾ ਨਹੀਂ ਮਿਲਦੀ ।

ਸਿਲੇਬਸ ਤੇ ਪੜ੍ਹਾਉਣ ਦੇ ਢੰਗਾਂ ਤੋਂ ਬਾਅਦ ਯੋਗ ਵਾਤਾਵਰਣ ਦੀ ਗੱਲ ਆ ਜਾਂਦੀ ਹੈ । ਅਜੋਕੇ ਸਮਾਜਕ ਉਥਲ-ਪੁੱਥਲ ਦੇ ਵਾਤਾਵਰਣ ਵਿਚ ਪੜ੍ਹਾਈ ਦਾ ਮਿਆਰ ਬਹੁਤ ਹੀ ਗਿਰ ਗਿਆ ਹੈ । ਨਕਲ ਦੀ ਪ੍ਰਵਿਰਤੀ ਵਿਦਿਆਰਥੀਆਂ ਵਿਚ ਦਿਨੋ-ਦਿਨ ਘਰ ਕਰਦੀ ਜਾ ਰਹੀ ਹੈ । ਅਜੋਕਾ ਮਾਰ-ਵੱਢ ਵਾਲਾ ਮਾਹੌਲ ਇਸ ਨੂੰ ਕਾਫ਼ੀ ਸ਼ਹਿ ਦੇ ਰਿਹਾ ਹੈ । ਇਸਦੇ ਨਾਲ-ਨਾਲ ਅਜੋਕੀ ਬੇ-ਰੁਜ਼ਗਾਰੀ ਦਾ ਵਿਰਾਟ ਰੂਪੀ ਵਾਤਾਵਰਨ ਵਿਚ ਵਿਦਿਆਰਥੀਆਂ ਦੀ ਪੜ੍ਹਨ ਰੁਚੀ ਅਤੇ ਲਗਨ ਵਿਚ ਸਿਥਲਤਾ ਅਤੇ

ਉਚਾਟਤਾ ਲਿਆਉਣ ਲਈ ਕਾਫੀ ਜ਼ਿੰਮੇਵਾਰ ਹੈ। ਜਦੋਂ ਉਹ ਆਪਣਾ ਕਾਲਾ ਭਵਿੱਖ ਦੇਖਦੇ ਹਨ ਤਾਂ ਉਹ ਥੋੜ੍ਹੀ ਮਿਹਨਤ ਨਾਲ ਬਹੁਤੀਆਂ ਮੱਲਾਂ ਮਾਰਨ ਦੀ ਕੋਸ਼ਿਸ ਕਰਦੇ ਹਨ।

ਉਪਰੋਕਤ ਤਿੰਨਾਂ ਕਾਰਨਾਂ ਤੋਂ ਬਾਅਦ ਸਹੂਲਤਾਂ ਦੀ ਘਾਟ ਆਉਂਦੀ ਹੈ। ਭਾਰਤ ਦੇ ਲੋਕਾਂ ਦੇ ਨਾਲ-ਨਾਲ ਭਾਰਤੀ ਸਰਕਾਰ ਵੀ ਆਰਥਿਕ ਤੌਰ ਤੇ ਕਮਜ਼ੋਰ ਹੈ। ਸਕੂਲਾਂ ਵਿਚ ਬਹੁਤੀ ਵਾਰੀ ਲੋੜੀਂਦੀਆਂ ਸਹੂਲਤਾਂ ਹੀ ਉਪਲਬਧ ਨਹੀਂ ਹੁੰਦੀਆਂ। ਗ਼ਰੀਬ ਮਾਪੇ ਵੀ ਆਪਣੇ ਬੱਚਿਆਂ ਨੂੰ ਲੋੜੀਂਦੀਆਂ ਸਹੂਲਤਾਂ ਨਹੀਂ ਦੇ ਸਕਦੇ। ਯੋਗ ਅਗਵਾਈ ਅਤੇ ਸਲਾਹ ਨਾ ਮਿਲਣੀ ਵੀ ਇਕ ਵੱਡਾ ਨੁਕਸ ਹੈ। ਅਨੁਸ਼ਾਸਨਹੀਣਤਾ, ਨਕਲ ਕਰਨ ਦੀ ਵਧਦੀ ਪ੍ਰਵਿਰਤੀ ਅਤੇ ਫੇਲ੍ਹ ਹੋਣ ਵਾਲੇ ਵਿਦਿਆਰਥੀਆਂ ਦੀ ਵਧਦੀ ਗਿਣਤੀ ਦਾ ਮੁੱਖ ਕਾਰਨ ਅਗਵਾਈ ਅਤੇ ਸਲਾਹਕਾਰੀ ਦੀ ਅਣਹੋਂਦ ਹੈ।

ਅਧਿਆਪਕ ਨੂੰ ਸਿਖਿਆ ਪ੍ਰਣਾਲੀ ਦੀ ਰੀੜ ਦੀ ਹੱਡੀ ਮੰਨਿਆ ਗਿਆ ਹੈ। ਇਹ ਜਿੰਨੇ ਅਰੋਗ ਅਤੇ ਵਿਕਸਿਤ ਹੋਣਗੇ ਉੱਨਾ ਹੀ ਸਿੱਖਿਆ ਦਾ ਅਰੋਗ ਵਿਕਾਸ ਹੋਵੇਗਾ। ਪਰ ਹਾਲਾਤ ਇਸ ਦੇ ਵਿਪਰੀਤ ਹਨ—ਯੋਗ, ਉਤਸੁਕ, ਸਿਖਲਾਈ-ਯੁਕਤ, ਉਦਮੀ, ਇਮਾਨਦਾਰ ਅਤੇ ਵਿਗਿਆਨਕ ਅਤੇ ਤਰਕਸ਼ੀਲ ਅਧਿਆਪਕਾਂ ਦੀ ਖਾਸਾ ਕਮੀ ਹੈ। ਜੇਕਰ ਅਧਿਆਪਕ ਦਾ ਆਪਣਾ ਦ੍ਰਿਸ਼ਟੀਕੋਣ ਤੰਗ ਹੈ ਤਾਂ ਉਹ ਵਿਦਿਆਰਥੀਆਂ ਦੇ ਵਿਅਕਤੀਤਵ ਦਾ ਸਰਵਮੁਖੀ ਵਿਕਾਸ ਕਿਵੇਂ ਕਰੂ ? ਇਸਦਾ ਮਤਲਬ ਇਹ ਨਹੀਂ ਕਿ ਭਾਰਤ ਵਿਚ ਯੋਗ ਅਧਿਆਪਕ ਨਹੀਂ ਅਸਲ ਵਿਚ ਯੋਗਤਾ ਰੱਖਣ ਵਾਲੇ ਵਿਅਕਤੀ ਇਸ ਕਾਰਜ ਨੂੰ ਅਪਣਾਉਣ ਲਈ ਤਿਆਰ ਨਹੀਂ ਕਿਉਂਕਿ ਅਜੋਕੇ ਭੌਤਿਕ ਯੁਗ ਵਿਚ ਕੇਵਲ ਉਨ੍ਹਾਂ ਵਿਅਕਤੀਆਂ ਨੂੰ ਹੀ ਸਮਾਜਿਕ ਆਦਰ ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਦੀ ਆਰਥਕ ਹਾਲਤ ਚੰਗੀ ਹੁੰਦੀ ਹੈ। ਅੱਜ ਸਿਖਸ਼ਣ-ਕਾਰਜ ਲਈ ਉਹੀ ਵਿਅਕਤੀ ਨਿਤਰਦੇ ਹਨ ਜਿਨ੍ਹਾਂ ਨੂੰ ਹੋਰ ਕਿਸੇ ਖੇਤਰ ਵਿਚ ਕੋਈ ਕੰਮ ਨਹੀਂ ਮਿਲਦਾ। ਬਹੁਤ ਘੱਟ ਅਧਿਆਪਕ ਆਪਣੇ ਖੇਤਰ ਵਿਚ ਰੁਚੀ ਰੱਖਦੇ ਹਨ।

ਪ੍ਰੀਖਿਆ ਪ੍ਰਣਾਲੀ ਵੀ ਨੁਕਸ ਭਰਪੂਰ ਹੈ। ਦੇਖਿਆ ਜਾਂਦਾ ਹੈ ਕਿ ਕੁਝ ਵਿਦਿਆਰਥੀ ਜ਼ਰੂਰੀ ਪ੍ਰਸ਼ਨਾਂ ਨੂੰ ਰੱਟਾ ਲਾਕੇ ਪਾਸ ਹੋ ਜਾਂਦੇ ਹਨ ਜਦ ਕਿ ਸਮੁੱਚਾ ਕੋਰਸ ਤਿਆਰ ਕਰਨ ਵਾਲੇ ਚੰਗੇ ਨੰਬਰ ਪ੍ਰਾਪਤ ਨਹੀਂ ਕਰ ਸਕਦੇ। ਵਰਤਮਾਨ ਪ੍ਰੀਖਿਆ-ਪ੍ਰਣਾਲੀ ਦਾ ਉਦੇਸ਼ ਵੀ ਕੋਈ ਨਿਸ਼ਚਤ ਨਹੀਂ। ਕਿਸੇ ਕੋਰਸ ਨੂੰ ਪੂਰਾ ਕਰਨ ਲਈ, ਨਵੀਂ ਜਮਾਤ ਵਿਚ ਦਾਖਲਾ ਲੈਣ ਲਈ, ਨੌਕਰੀ ਦੇਣ ਲਈ, ਵਜ਼ੀਫੇ ਦੇਣ ਲਈ, ਗਿਆਨ ਦੀ ਪ੍ਰੀਖਿਆ ਲੈਣ ਲਈ ਰੁਚੀਆਂ ਦੀ ਖੋਜ ਕਰਨ ਆਦਿ ਲਈ ਕਿੰਨੀਆਂ ਹੀ ਗੱਲਾਂ ਇਕੋ ਪ੍ਰੀਖਿਆ ਨਾਲ ਸੰਬੰਧਿਤ ਹਨ।

ਸੋ ਉਪਰੋਕਤ ਚਰਚਾ ਤੋਂ ਸੰਖੇਪ ਜਿਹਾ ਸਿੱਟਾ ਇਹ ਕੱਢਿਆ ਜਾ ਸਕਦਾ ਹੈ ਕਿ ਸਾਡੀ ਅਜੋਕੀ ਵਿਦਿਆ ਪ੍ਰਣਾਲੀ ਕਿੰਨੀ ਜ਼ਿਆਦਾ ਨੁਕਸ ਭਰਪੂਰ ਹੁੰਦੀ ਜਾ ਰਹੀ ਹੈ। ਇਸ ਨੂੰ ਆਧੁਨਿਕ ਯੁਗ ਦੀ ਹਾਣ ਦੀ ਬਣਾਉਣ ਦੀ ਸਖ਼ਤ ਲੋੜ ਹੈ।

**ਸੁਖਜੀਤ ਅੱਭੋਵਾਲ,**
**ਡਾਕਘਰ ਭੂੰਗਾ (ਹੁਸ਼ਿਆਰਪੁਰ)**

## (3)
## ਵਿਦਿਆ ਪ੍ਰਣਾਲੀ ਵਿਚ ਬੁਨਿਆਦੀ ਤਬਦੀਲੀ ਦੀ ਲੋੜ

ਸਾਡੀ ਵਿਦਿਅਕ ਪ੍ਰਣਾਲੀ, ਵਿਦਿਆਰਥੀ, ਅਧਿਆਪਕ, ਪਾਠਕ੍ਰਮ, ਪੜ੍ਹਾਉਣ ਦੀਆਂ ਵਿਧੀਆਂ, ਸਾਜ ਸਮਾਨ, ਪ੍ਰੀਖਿਆ ਆਦਿ ਦਾ ਜੋੜ ਹੈ। ਜਦੋਂ ਕੋਈ ਇਸਦਾ ਅਧਿਐਨ ਇਸਦੇ ਜੋੜ ਨੂੰ ਸਮਝਣ ਦੀ ਬਜਾਏ ਇਸਦੇ ਅੱਡ-ਅੱਡ ਭਾਗਾਂ ਚੋਂ ਕਿਸੇ ਇਕ ਜਾਂ ਦੋ ਨੂੰ ਗ਼ਲਤ ਸਮਝ ਕੇ ਸਿੱਟੇ ਕੱਢਣ ਦੀ ਕੋਸ਼ਿਸ਼ ਕਰਦਾ ਹੈ, ਉਹ ਨਿਸ਼ਚੇ ਹੀ ਅਸਲੀ ਮੁੱਦੇ ਤੋਂ ਤਿਲਕ ਜਾਂਦਾ ਹੈ। ਸਰਕਾਰ ਜਾਂ ਸਰਕਾਰੀ ਵਿਦਿਅਕ ਹਸਤੀਆਂ ਸਦਾ ਹੀ ਉਪਰੋਕਤ ਜੋੜ ਦੇ ਕਿਸੇ ਇਕ ਹਿੱਸੇ ਨੂੰ ਦੋਸ਼ੀ ਠਹਿਰਾਕੇ, ਪੈਰ ਕੱਟਕੇ ਜੁੱਤੀ ਮੇਚ ਕਰਨ ਵਾਲੀ ਗੱਲ ਕਰਦੀਆਂ ਰਹੀਆਂ ਹਨ। ਸੋ ਹਕੀਕਤ ਇਹ ਹੈ ਕਿ ਕਰੋੜਾਂ ਰੁਪਿਆ ਕਮੀਸ਼ਨਾਂ, ਯੋਜਨਾਵਾਂ ਆਦਿ ਉੱਪਰ ਖਰਚ ਕਰਕੇ ਹੀ ਸਾਡੀ ਵਿਦਿਅਕ ਪ੍ਰਣਾਲੀ (ਉਪਰੋਕਤ ਜੋੜ) ਮਿਅ ਰ ਵਲ ਹੀ ਗਈ ਹੈ। ਜਿਥੋਂ ਤੱਕ ਮਿਆਰ ਦੀ ਮਾਤਰਾ ਦੀ ਗੱਲ ਹੈ, ਇਕ ਨਿਯਮ ਹੈ ਕਿ ਕੋਈ ਵੀ ਰਾਜ ਕਰਦੀ ਧਿਰ ਆਪਣੀ ਤਰਜ਼ ਦਾ ਵਿਦਿਅਕ ਪ੍ਰਬੰਧ ਸਿਰਜਦੀ ਹੈ ਅਤੇ ਉਸਨੂੰ ਆਪਣੇ ਹਿਤਾਂ ਦੀ ਪੂਰਤੀ ਦਾ ਸਾਧਨ ਬਣਾਉਂਦੀ ਹੈ। ਪਰ ਸਾਡਾ ਵਿਦਿਅਕ ਢਾਂਚਾ ਤਾਂ ਐਨਾ ਨਿਕੰਮਾ ਹੋ ਚੁਕਿਆ ਹੈ ਕਿ ਇਹ ਰਾਜ ਕਰੇਂਦੀ ਧਿਰ ਦੇ ਹਿਤਾਂ ਦੀ ਵੀ ਪੂਰਤੀ ਕਰਨ ਦੇ ਯੋਗ ਨਹੀਂ ਰਿਹਾ।

ਸਰਸਰੀ ਝਾਤ ਵਿਦਿਅਕ ਜੋੜ ਵੱਲ ਮਾਰੀਏ। ਪਹਿਲੀ ਗੱਲ ਇਸ ਪ੍ਰਬੰਧ ਦਾ ਮੂਲ ਤਤ ਬਰਤਾਨਵੀ ਸਾਮਰਾਜ



ਵਾਲਾ ਹੈ। ਬਰਤਾਨਵੀ ਸ਼ਾਸਕਾਂ ਦੇ ਹਿਤਾਂ ਦੀ ਪੂਰਤੀ ਇਸ ਵਿਦਿਅਕ ਪ੍ਰਬੰਧ ਨੇ ਬੜੇ ਕਾਰਗਰ ਢੰਗ ਨਾਲ ਕੀਤੀ। ਭਾਰਤੀ ਹਾਕਮਾਂ ਦੇ ਹਿਤਾਂ ਦੀ ਪੂਰਤੀ ਵੀ ਇਸ ਨਾਲ ਕੁਝ ਚਿਰ ਹੁੰਦੀ ਰਹੀ ਪਰ ਹੁਣ ਇਸ ਦੀਆਂ ਖਾਮੀਆਂ ਵਿਰਾਟ ਰੂਪ ਧਾਰ ਕੇ ਸਮਾਜੀ ਵਿਕਾਸ 'ਚ ਰੋਕ ਬਣ ਰਹੀਆਂ ਹਨ। ਸਰਕਾਰ ਵਲੋਂ ਅਪਣਾਈ ਨਵੀਂ ਸਿਖਿਆ ਨੀਤੀ (1986), ਪਹਿਲਾਂ ਅਪਣਾਈਆਂ ਗਈਆਂ ਨੀਤੀਆਂ ਦੇ ਨੁਕਸਾਂ ਨੂੰ ਆਪਣੇ ਢਿੱਡ ਚੋਂ ਕੱਢ ਨਹੀਂ ਸਕੀ ਸਗੋਂ ਨਕਲਚੂ-ਬਿਰਤੀ ਸਦਕਾ ਕਈ ਕੈਂਸਰ ਰੂਪੀ ਨੁਕਸ ਵਿਗਾੜ ਆਪਣੇ ਅੰਦਰ ਹੋਰ ਲੈ ਆਈ। ਸਾਡੇ ਦੇਸ਼ ਅੰਦਰ ਪੱਛਮੀ ਨਕਲ ਕਰਕੇ ਅਪਣਾਇਆ ਇਕੋ ਕਿਸਮ ਦਾ ਪਾਠਕ੍ਰਮ ਇਸਦੀ ਵੱਡੀ ਉਦਾਹਰਣ ਹੈ। ਜਦੋਂ ਕਿ ਸਾਡੇ ਅਣਸਾਵਾਂ ਤੇ ਭਿੰਨਤਾਵਾਂ ਭਰਿਆ ਸਮਾਜੀ ਵਿਕਾਸ ਇਸ ਵਿਚ ਵੱਡੀਆਂ ਭਿੰਨਤਾਵਾਂ ਦੀ ਮੰਗ ਕਰਦਾ ਹੈ।

ਦੂਸਰਾ, ਵਿਦਿਆਰਥੀ ਨੂੰ ਸਾਡੀ ਵਿਦਿਅਕ ਪ੍ਰਣਾਲੀ ਵਿਚ ਕਦੇ ਵੀ ਹਾਂ ਪੱਖੀ ਅੰਗ ਨਹੀਂ ਕਬੂਲਿਆ ਗਿਆ। ਉਸਦੀ ਸਰੀਰਕ ਮਾਨਸਿਕ ਢਲਾਈ ਇਸ ਤਰਜ ਦੀ ਹੋ ਜਾਂਦੀ ਹੈ ਕਿ ਉਹ ਘਰ ਦੇ ਸਰੀਰਕ ਕੰਮਾਂ ਦੇ ਵੀ ਪੂਰੀ ਤਰ੍ਹਾਂ ਯੋਗ ਨਹੀਂ ਰਹਿੰਦਾ। ਹਾਂ ਉਸ ਅੰਦਰ ਅਜਿਹੇ ਅਨੈਤਿਕ ਗੁਣਾਂ ਦਾ ਸੰਚਾਰ ਜ਼ਰੂਰ ਹੋ ਜਾਂਦਾ ਹੈ ਜਿਹੜੇ ਥੋੜ੍ਹੇ ਸਮੇਂ ਲਈ ਗਲਤ ਸਮਾਜਕ ਢਾਂਚੇ ਨੂੰ ਕਾਇਮ ਰੱਖਣ ਲਈ ਮਦਦਗਾਰ ਹੋ ਨਿਬੜਦੇ ਹਨ।

ਤੀਸਰਾ, ਵਿਦਿਅਕ ਵਿਧੀਆਂ ਨੂੰ ਲਈਏ—ਇਹ ਕਿਸੇ ਅਜੇ ਹੀ ਪਰਖ ਤੋਲ ਤੇ ਆਧਾਰਤ ਨਹੀਂ ਕਿ ਬੱਚਾ ਕਿਹੜੇ ਪਾਸੇ ਵਿਕਾਸ ਕਰ ਸਕਦਾ ਹੈ, ਜਾਂ ਉਸਨੂੰ ਕਿਸ ਖੇਤਰ ਲਈ ਉਤਸ਼ਾਹਤ ਕਰਨਾ ਹੈ। ਇਸਦੀ ਥਾਂ ਇਕੋ ਜਿਹੇ ਸਿਲੇਬਸ ਅਧੀਨ ਤੂੰ ਪੜ੍ਹ, ਜਾਂ ਲੈਕਚਰ ਵਿਧੀ ਹੀ ਵਿਦਮਾਨ ਹੈ। ਹਾਂ ਪੱਛਮੀ ਵਿਧੀਆਂ ਦੀਆਂ ਗੱਲਾਂ ਜ਼ਰੂਰ ਅਧਿਆਪਕਾਂ ਨਾਲ ਕਰ ਲਈਆਂ ਜਾਂਦੀਆਂ ਹਨ ਪਰ ਠੋਸ ਹਾਲਤਾਂ ਤੇ ਆਧਾਰਿਤ ਸਿੱਖਿਆ ਦੇਣ ਦੀਆਂ ਵਿਧੀਆਂ ਤੋਂ ਸਾਡੀ ਵਿਦਿਅਕ ਪ੍ਰਣਾਲੀ ਲਗਭਗ ਸੱਖਣੀ ਹੈ।

ਚੌਥਾ, ਅਧਿਆਪਕ ਕਿਸੇ ਵੀ ਵਿਦਿਅਕ ਪ੍ਰਣਾਲੀ ਦਾ ਅਹਿਮ ਅੰਗ ਹੁੰਦੇ ਹਨ। ਸਾਡੇ ਅਧਿਆਪਕ ਲਾਏ ਜਾਂਦੇ ਹਨ ਪਰ ਬਣਾਏ ਘੱਟ ਜਾਂਦੇ ਹਨ। ਕਹਿਣ ਤੋਂ ਭਾਵ ਅਧਿਆਪਕ ਦੀ ਢਲਾਈ ਇਕ ਸੁਯੋਗ ਅਧਿਆਪਕ ਵਜੋਂ ਕਰਨ ਦੀ ਸਾਡੀ ਵਿਦਿਅਕ ਪ੍ਰਣਾਲੀ ਅੰਦਰ ਕੋਈ ਹੁੰਦੜਹੇਲ ਵਿਧੀ ਨਹੀਂ ਹੈ।

ਪੰਜਵਾਂ, ਸਾਜ ਸਮਾਨ ਤੋਂ ਭਾਵ ਇਹ ਹੈ ਕਿ ਵਿਦਿਆਰਥੀਆਂ ਅਧਿਆਪਕਾਂ ਲਈ ਲੋੜੀਂਦੇ ਸਾਧਨਾਂ ਦੀ ਉਪਲਬਧਤਾ ਯਕੀਨੀ ਬਣਾਈ ਜਾਵੇ। ਪਰ ਇਥੇ ਇਸ ਮਾਮਲੇ ਉਪਰ ਰੁਤਬੀ ਵਿਤਕਰਾ ਲਗਾਤਾਰ ਕੱਢ ਰਿਹਾਂ ਹੈ। ਇਕ ਪਾਸੇ ਉਹ ਅਧਿਆਪਕ ਜਿੱਥ ਘਟੀਆ ਇਮਾਰਤਾਂ, ਘੱਟ ਅਧਿਆਪਕ ਅਤੇ ਬੈਠਣ ਲਈ ਤੱਪੜ ਵੀ ਨਹੀਂ ਪਰ ਦੂਸਰੇ ਪਾਸੇ ਹਰ ਪੱਖੋਂ ਸਹੂਲਤਾਂ ਨਾਲ ਮਾਲਾਮਾਲ ਸ਼ਾਹੀ ਪਬਲਿਕ ਸਕੂਲ। ਇਹ ਵਿਤਕਰਾ ਨਵੇਂਦਿਆ ਢੰਗਾਂ ਨਾਲ ਦੂਰ ਨਹੀਂ ਹੋ ਸਕਦਾ।

ਵਿਦਿਅਕ ਪ੍ਰਣਾਲੀ ਦੀਆਂ ਇਹ ਮੋਟੀਆਂ ਤੰਦਾਂ ਇਕ ਦੂਸਰੇ ਨਾਲ ਗਹਿਰੇ ਰੂਪ ਵਿਚ ਜੁੜੀਆਂ ਕਾਰਜਸ਼ੀਲ ਹਨ, ਜਿਹੜੀਆਂ ਇਕ ਦੂਸਰੇ ਉੱਪਰ ਅਸਰ ਅੰਦਾਜ਼ ਹੋ ਕੇ ਇਕ ਇਕਾਈ ਵਜੋਂ ਚੱਲ ਰਹੀਆਂ ਹਨ ਜਿਸਦਾ ਨਤੀਜਾ ਸਮੁੱਚੀ ਵਿਦਿਅਕ ਪ੍ਰਣਾਲੀ ਨੂੰ ਬਣਾਈ ਰੱਖਣ ਵਿਚ ਹੈ। ਇਹੋ ਜਿਹਾ ਢਾਂਚਾ ਬਹੁਤ ਸੀਮਤ ਉਦੇਸ਼ਾਂ ਦੀ ਪੂਰਤੀ ਤਾਂ ਕਰ ਸਕਦਾ ਹੈ ਪਰ ਸਮਾਜਵਾਦੀ ਨਿਸ਼ਾਨਿਆਂ ਨੂੰ ਚਿਤਵਣਾਂ ਹੋਸ਼ੀ ਲਫ਼ਾਜੀ ਤੋਂ ਵੱਧ ਕੁਝ ਨਹੀਂ। **(ਸਾਡੀ ਸਰਕਾਰ ਸਮਾਜਵਾਦੀ ਟਾਹਰਾਂ ਮਾਰਦੀ ਹੈ।)**

ਵਿਗਿਆਨਿਕ ਸੋਚਣੀ ਤੋਂ ਉਪਰੋਕਤ ਜੋੜ ਇਕ ਇਕਾਈ ਵਜੋਂ ਸਮੁੱਚੇ ਸਮਾਜਕ ਪ੍ਰਬੰਧ ਦਾ ਇਕ ਭਾਗ ਜਾਂ ਅੰਗ ਹੈ। ਸਮੁੱਚੇ ਸ਼ਮਾਜਕ ਪ੍ਰਬੰਧ ਦੇ ਵੱਖ-ਵੱਖ ਅੰਗ, ਫਿਲਾਸਫੀ, ਰਾਜਨੀਤੀ, ਆਰਥਿਕਤਾ, ਸਭਿਆਚਾਰ ਤੇ ਵਿਦਿਅਕ ਪ੍ਰਣਾਲੀ ਆਦਿ ਆਪਣੀ ਇਕਵੱਲੀ ਹੋਂਦ ਰੱਖਦੇ ਬੜਾ ਘੁਲ-ਮਿਲ ਕੇ ਸਮਾਜੀ ਵਿਕਾਸ ਨੂੰ ਅੱਗੇ ਤੋਰਦੇ ਹਨ। ਸਮਾਜੀ ਵਿਕਾਸ ਦੀ ਇਹ ਚਾਲ ਕਦੇ ਬੜੀ ਮਸਤ ਤੇ ਕਦੇ ਬੜੀ ਗੁੰਝਲਦਾਰ ਤੇ ਝਟਕਿਆਂ ਵਾਲੀ ਹੁੰਦੀ ਹੈ। ਸਮਾਜੀ ਵਿਕਾਸ ਦੀ ਇਸ ਚਾਲ ਨਾਲ ਸਿੱਖਿਆ ਦੇ ਉਦੇਸ਼ਾਂ ਵਿਚ ਲਚਕਤਾ ਆਉਂਦੀ ਹੈ। ਵਿਦਿਅਕ ਪ੍ਰਣਾਲੀ ਦਾ ਇਹ ਜੋੜ ਜਿੱਥੇ ਸਮਾਜੀ ਵਿਕਾਸ ਤੋਂ ਭਰਵੇਂ ਰੂਪ ਵਿਚ ਪ੍ਰਭਾਵਿਤ ਹੁੰਦਾ ਹੈ, ਉੱਥੇ ਮੋੜਵੇਂ ਰੂਪ ਪ੍ਰਭਾਵਿਤ ਵੀ ਕਰਦਾ ਹੈ। ਅਰਥਾਤ ਵਿਦਿਅਕ ਪ੍ਰਣਾਲੀ ਨੂੰ ਤਬਦੀਲ ਕਰਨ ਦੀ ਗੱਲ ਸਮੁੱਚੇ ਪ੍ਰਬੰਧ ਦੀ ਤਬਦੀਲੀ ਨਾਲ ਜੁੜੀ ਹੋਈ ਹੈ। ਨਰੋਈਆ ਸ਼ਕਤੀਆਂ ਇਸ ਤਬਦੀਲੀ ਲਈ ਸਥਿਤੀ ਮੁਤਾਬਕ ਠੋਸ ਕਾਰਜ ਮਿਥ ਕੇ ਇਸ ਨੂੰ ਬਦਲਣ ਦਾ ਰਾਹ ਖੋਲਦੀਆਂ ਹਨ।

**ਸ: ਸਿੰਘ**
**V.P.O. ਘੁੱਦੂਵਾਲਾ (ਬਠਿੰਡਾ)**

(4)

ਆਉ ਪਹਿਲਾਂ ਵਿਦਿਆ ਪ੍ਰਣਾਲੀ ਦੇ ਇਤਿਹਾਸ ਉੱਪਰ ਛੋਟੀ ਜਿਹੀ ਝਾਤ ਮਾਰੀਏ । ਸਾਡੇ ਦੇਸ਼ ਵਿਚ ਵਿਦਿਆ ਦੀ ਸ਼ੁਰੂਆਤ ਸਾਧਾਂ, ਸੰਤਾਂ, ਡੇਰਿਆਂ, ਮੱਠਾਂ ਦੇ ਪੁਜਾਰੀਆਂ ਆਦਿ ਤੋਂ ਸ਼ੁਰੂ ਹੁੰਦੀ ਹੈ । ਇਹ ਲੋਕ ਪੁਰਾਤਨ ਸਮੇਂ ਵਿਚ ਵਿਦਿਆ ਦੇ ਟਿਊਟਰ ਕਹੇ ਜਾ ਸਕਦੇ ਹਨ । ਇਹਨਾਂ ਤੋਂ ਇਲਾਵਾਂ ਬ੍ਰਾਹਮਣਵਾਦੀ ਸਮਾਜਿਕ ਵੰਡ ਵਿਚ (ਵਰਣ ਵੰਡ) ਵਿਦਿਆ ਉੱਪਰ ਕਬਜ਼ਾ ਬ੍ਰਾਹਮਣਾਂ ਦਾ ਰਿਹਾ ਹੈ । ਇਨ੍ਹਾਂ ਆਦਿ ਟਿਊਟਰਾਂ ਦੀ ਸਾਈਕਲੋਜੀ ਕੀ ਹੁੰਦੀ ਸੀ ? ਇਹ ਸਪਸ਼ਟ ਹੈ ਕਿ ਇਨ੍ਹਾਂ ਲੋਕਾਂ ਦਾ ਵਿਸ਼ਵਾਸ ਦੇਵੀ-ਦੇਵਤਿਆਂ, ਕਰਾਮਾਤਾਂ, ਮਿਥਿਹਾਸਿਕ ਘਟਨਾਵਾਂ, ਪਰਾ-ਸਰੀਰਕ ਕਹਾਣੀਆਂ ਅਤੇ ਰੂੜੀਵਾਦੀ ਕੱਟੜ ਅੰਧਵਿਸ਼ਵਾਸੀ ਵਿਚਾਰਧਾਰਾ ਉੱਪਰ ਖੜੀ ਹੁੰਦੀ ਸੀ । ਜਦੋਂ ਵਿਦਿਆਦਾਤਾ ਦਾ ਚਿਰਾਗ ਹੀ ਅਜਿਹੀ ਬੱਤੀ ਨਾਲ ਜਗ ਰਿਹਾ ਹੋਵੇ ਤਾਂ ਉੱਥੇ ਸ਼ੁੱਧ ਜਾਂ ਸਾਫ਼ ਰੋਸ਼ਨੀ ਦੀ ਕਿੰਨੀ ਕੁ ਆਸ ਰੱਖੀ ਜਾ ਸਕਦੀ ਹੈ । ਇਸ ਚਿਰਾਗ ਦੀ ਲਾਟ ਤੋਂ ਹੋਰ ਬਲ੍ਹਣ ਵਾਲੇ ਚਿਰਾਗ ਕਿੰਨਾ ਕੁ ਵਿਗਿਆਨਿਕ ਸੋਚ ਨੂੰ ਅਪਣਾਉਣਗੇ...ਇਸ ਗੱਲ ਦਾ ਅੰਦਾਜ਼ਾ ਲਾਉਣਾ ਕੋਈ ਬਹੁਤਾ ਔਖਾ ਨਹੀਂ । ਇਹ ਵਿਦਿਆ ਪ੍ਰਣਾਲੀ ਦਾ ਆਦਿ ਕਾਲ ਦਾ ਪਹਿਲਾਂ ਦੋਸ਼ ਕਿਹਾ ਜਾ ਸਕਦਾ ਹੈ ।

ਹੁਣ ਅਸੀਂ ਦੂਸਰੇ ਨੁਕਸ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕਰਦੇ ਹਾਂ । ਸਾਡੇ ਸਕੂਲਾਂ, ਕਾਲਜਾਂ ਦਾ ਸਿਲੇਬਸ ਕੁਝ ਵੀ ਇਸ ਵਿਚ ਕਾਫੀ ਯੋਗਦਾਨ ਪਾਉਂਦਾ ਹੈ । ਸਾਡੇ ਸਿਲੇਬਸ ਨੂੰ ਜੋ ਲੋਕ ਕੋਰਸ ਵਿਚ ਲਿਆਉਂਦੇ ਹਨ, ਸਾਰਾ ਸਿਲੇਬਸ ਉਨ੍ਹਾਂ ਦੀ ਸਾਈਕਾਲੋਜੀ ਉੱਪਰ ਨਿਰਭਰ ਕਰਦਾ ਹੈ । ਦੂਸਰਾ ਕਾਰਨ ਇਹ ਹੁੰਦਾ ਹੈ ਕਿ ਵਿਦਿਆਰਥੀ ਨੂੰ ਕਹਾਣੀ ਦਾ ਸਾਰ (ਸੰਖੇਪ) ਕਰਕੇ ਲਿਖਣ ਲਈ ਕਿਹਾ ਜਾਂਦਾ ਹੈ । ਅਜਿਹੀ ਹਾਲਤ ਵਿਚ ਵਿਦਿਆਰਥੀ ਦੀ ਕੋਈ ਆਪਣੀ ਜਾਤੀ ਰਾਇ ਨਹੀਂ ਹੁੰਦੀ ਸਗੋਂ ਲੇਖਕ ਦੇ ਵਿਚਾਰਾਂ ਨੂੰ ਪੇਸ਼ ਕਰਦਾ ਹੈ । ਇਸ ਤਰ੍ਹਾਂ ਨਾ ਤਾਂ ਕੋਈ ਵਿਗਿਆਨਕ ਨੁਕਤੇ ਤੋਂ ਆਲੋਚਨਾ ਕਰਨ ਲਈ ਤਿਆਰ ਹੈ (ਵਿਦਿਆਰਥੀ ਨੂੰ ਇਸਦੇ ਯੋਗ ਨਹੀਂ ਬਣਾਇਆ ਜਾਂਦਾ) ਨਾ ਹੀ ਕੋਈ ਟੀਕਾ ਟਿੱਪਣੀ ਸੁਣਣ ਲਈ ਤਿਆਰ ਹੈ ।

ਤੀਸਰਾ ਨੁਕਸ ਪੜ੍ਹਾਉਣ ਦੇ ਢੰਗ ਤਰੀਕੇ ਜਾਂ ਸਾਧਨਾਂ ਦਾ ਵੀ ਕਿਹਾ ਜਾ ਸਕਦਾ ਹੈ । ਸਾਡੇ ਦੇਸ਼ ਵਿਚ ਸਿੱਖਿਆ ਪ੍ਰਣਾਲੀ ਨੂੰ ਆਧੁਨਿਕ ਢੰਗ ਨਾਲ ਪ੍ਰਸਾਰਿਤ ਨਹੀਂ ਕੀਤਾ ਜਾਂਦਾ । ਕੁਝ ਪੜ੍ਹਾਉਣ ਵਾਲੇ ਖੁਦ ਵੀ ਵੱਡੀ ਗਿਣਤੀ ਵਿਚ ਅੰਧ-ਵਿਸ਼ਵਾਸ਼ੀ ਅਤੇ ਰੂੜੀਵਾਦੀ ਖਿਆਲਾਂ ਦੇ ਹਨ । ਦੂਸਰੇ ਨਵੀਂ ਤਕਨਾਲੋਜੀ ਦੀ ਠੀਕ ਢੰਗ ਨਾਲ ਵਰਤੋਂ ਕਰਨ ਦੇ ਯੋਗ ਨਹੀਂ ਹਨ ਕਿਉਂਕਿ ਟੀਚਰ ਖੁਦ ਨਵੀਆਂ ਕੀਮਤਾਂ ਨਾਲ ਜੁੜੇ ਹੋਏ ਨਹੀਂ ਹਨ । ਉਹਨਾਂ ਲਈ ਅਜਿਹਾ ਕਰਨਾ ਅਣ-ਪਚਵੀਂ ਗੱਲ ਹੈ । ਇਸ ਦੇ ਨਾਲ-ਨਾਲ ਸਹੂਲਤਾਂ ਦੀ ਅਣਹੋਂਦ ਵੀ ਸਾਮ੍ਹਣੇ ਦੀਵਾਰ ਬਣਕੇ ਖਲੋ ਜਾਂਦੀ ਹੈ ।

ਅਗਲਾ ਦੋਸ਼ ਸਾਡੇ ਸਮਾਜ ਦਾ ਕਿਹਾ ਜਾ ਸਕਦਾ ਹੈ । ਸਾਡੇ ਸਮਾਜ ਵਿਚ ਅਨਪੜ੍ਹਤਾ ਦੇ ਕਾਰਨ ਪੈਰ-ਪੈਰ ਉੱਪਰ ਨਿਰਮੂਲ ਵਹਿਮ ਭਰਮ ਖੜੇ ਹਨ । ਇਹਨਾਂ ਵਹਿਮਾਂ ਭਰਮਾਂ ਤੋਂ ਵਿਦਿਆ ਹੀ ਮੁਕਤ ਕਰਵਾ ਸਕਦੀ ਹੈ ਪਰ ਸਾਡੀ ਵਿਦਿਆ ਪ੍ਰਣਾਲੀ ਇਸ ਦੇ ਯੋਗ ਨਹੀਂ ਹੈ...ਇਸ ਤਰ੍ਹਾਂ ਸਮਾਜਿਕ ਮਹੌਲ ਸਮੇਤ ਸਾਰੇ ਪਹਿਲੂਆਂ ਨੂੰ ਵਿਚਾਰ ਕੇ ਸਾਨੂੰ ਦਰੁਸਤ ਸੇਧ ਅਪਣਾਉਣੀ ਚਾਹੀਦੀ ਹੈ ।

**ਮੁਹੰਮਦ ਸ਼ਰੀਫ**
**ਪੰਜਾਬੀ ਲੈਕਚਰਾਰ, ਮਲੇਰਕੋਟਲਾ ।**

---

(ਸਫਾ 13 ਦੀ ਬਾਕੀ)

ਬੈਠਣਾ ਵੀ ਇਸਦਾ ਕਾਰਣ ਹੋ ਸਕਦੇ ਹਨ । ਇਸ ਰੋਗੀ ਦੇ ਠੀਕ ਹੋਣ ਦੀ ਸੰਭਾਵਨਾ ਘੱਟ ਹੁੰਦੀ ਹੈ, ਫਿਰ ਵੀ ਮਨੋਵਿਸ਼ਲੇਸ਼ਣੀ ਵਿਧੀ ਅਤੇ ਬਿਜਲੀ ਦੇ ਝਟਕੇ ਦੀ ਵਰਤੋਂ ਕੀਤੀ ਜਾ ਸਕਦੀ ਹੈ ।

Manic-Depressive Psychosis **(ਉਦਾਸੀ ਅਤੇ ਉਤਸ਼ਾਹੀ ਰੋਗ)**—ਇਸ ਰੋਗ ਦੀਆਂ ਦੋਹਵੇਂ ਕਿਸਮਾਂ ਇਕ ਦੂਜੇ ਦੇ ਬਿਲਕੁਲ ਉਲਟ ਹਨ ਜਿਥੇ ਉਦਾਸੀ ਰੋਗ ਵਿਚ ਮਨੁੱਖ ਅੰਦਰ ਅੰਤਾਂ ਦੀ ਉਦਾਸੀ ਹੁੰਦੀ ਹੈ ਅਤੇ ਵਿਅਕਤੀ ਆਪਣੇ ਆਪ ਨੂੰ ਵਿਅਰਥ ਸਮਝਦਾ ਹੈ, ਉਥੇ ਉਤਸ਼ਾਹੀ (Manic) ਰੋਗੀ ਵਿਚ ਅੰਤਾਂ ਦਾ ਉਤਸ਼ਾਹ ਹੁੰਦਾ ਹੈ, ਹਰ ਸਮੇਂ ਚੜ੍ਹਦੀਆਂ ਕਲਾਂ ਵਿਚ ਰਹਿੰਦਿਆਂ ਨਵੀਆਂ ਸਕੀਮਾਂ ਦੇ ਹਵਾਈ ਕਿਲੇ ਬਣਾਉਂਦਾ ਰਹਿੰਦਾ ਹੈ । ਪਰ ਕਈ ਵਾਰ ਰੋਗੀ ਵਿਚ ਦੋਹਵਾਂ ਕਿਸਮਾਂ ਦੇ ਲੱਛਣ ਵਾਰੋਵਾਰੀ ਪ੍ਰਗਟ ਹੋ ਕੇ ਚੱਕਰ ਬੰਨ੍ਹ ਲੈਂਦੇ ਹਨ ।

(ਬਾਕੀ ਦੇਖੋ ਸਫਾ 26 ਤੇ)



# ਪਾਠਕਾਂ ਦੀ ਨਜ਼ਰ ਵਿਚ

**ਜ਼ਰੂਰੀ ਨੋਟ**—(ਪਿਛਲੇ ਮਹੀਨਿਆਂ ਦੌਰਾਨ ਖਤ ਲਿਖਣ ਵਾਲੇ ਪਾਠਕਾਂ ਲਈ)

ਪਿਛਲੇ ਅੰਕ ਵਿਚ ਮੈਗਜ਼ੀਨ ਦੇ ਮੈਟਰ ਬਾਰੇ ਤੁਹਾਡੀਆਂ ਰਾਵਾਂ ਅਤੇ ਸੁਝਾਵਾਂ ਨੂੰ ਪ੍ਰਗਟ ਕਰਨ ਵਾਲੇ ਕਾਫੀ ਖਤ ਪ੍ਰਕਾਸ਼ਿਤ ਕਰਨ ਲਈ ਚੁਣੇ ਗਏ ਸਨ ਅਤੇ ਇਹਨਾਂ ਵਿਚ ਉਠਾਏ ਗਏ ਨੁਕਤਿਆਂ ਦੇ ਸਬੰਧ ਵਿਚ ਸੰਪਾਦਕ ਵਲੋਂ ਜਵਾਬ ਵੀ ਲਿਖੇ ਗਏ ਸਨ । ਪ੍ਰੰਤੂ ਛਾਪੇ ਜਾਣ ਸਮੇਂ ਪ੍ਰੈਸ ਵਿਚ ਇਹ ਕਾਗਜ਼ ਕਿਤੇ ਉਲਟ ਪੁਲਟ ਹੋ ਗਏ ਜਿਸ ਕਾਰਣ ਕੇਵਲ ਦੋ ਹੀ ਖ਼ਤ ਛਪ ਸਕੇ ਅਤੇ ਉਸ ਤੋਂ ਅੱਗੇ ਧਰਮ ਅਤੇ ਨੈਤਿਕਤਾ ਦੇ ਵਿਸ਼ੇ ਉੱਪਰ ਪੁਰਾਣੇ ਅੰਕਾਂ ਵਿਚੋਂ ਬਚਿਆ ਹੋਇਆ ਮੈਟਰ ਛਾਪ ਦਿੱਤਾ ਗਿਆ, ਜਿਸਦਾ ਹੁਣ ਪ੍ਰਕਾਸ਼ਿਤ ਕਰਨ ਦਾ ਕੋਈ ਮਤਲਬ ਨਹੀਂ ਸੀ ਬਣਦਾ, ਵਿਚ ਸੰਪਾਦਕ ਵਲੋਂ ਦਿੱਤੇ ਗਏ ਜਵਾਬਾਂ ਵਿਚੋਂ ਕੁਝ ਅੰਸ਼ ਛਾਪ ਦਿੱਤੇ ਗਏ । ਇਸ ਤਰ੍ਹਾਂ ਜਨਵਰੀ-ਫਰਵਰੀ ਅੰਕ ਦੇ ਸਫ਼ਾ 23 ਅਤੇ 24 ਦਾ ਕੋਈ ਮੂੰਹ ਸਿਰ ਨਹੀਂ ਸੀ ਬਣਦਾ । ਇਸ ਨਾਲ ਜਿੱਥੇ ਖਤ ਪਾਉਣ ਵਾਲੇ ਪਾਠਕਾਂ ਨੂੰ ਨਿਰਾਸ਼ਾ ਹੋਈ ਉਥੇ ਸਾਨੂੰ ਵੀ ਬਹੁਤ ਦੁੱਖ ਹੋਇਆ । ਇਸ ਤੋਂ ਬਿਨਾਂ ਸਾਰੇ ਮੈਗਜ਼ੀਨ ਵਿਚ ਪਰੂਫ ਰੀਡਿੰਗ ਦੀਆਂ ਵੀ ਕਾਫ਼ੀ ਗਲਤੀਆਂ ਸਨ ਜਿਸਨੇ ਮੈਗਜ਼ੀਨ ਦਾ ਸਮੁੱਚਾ ਪ੍ਰਭਾਵ ਘਟਾਇਆ । ਅਸਲ ਵਿਚ ਸਾਡੀ ਸਮੱਸਿਆ ਹੈ ਕਿ ਪ੍ਰਿੰਟਿੰਗ ਦੀ ਨਿਗਰਾਨੀ ਲਈ ਜਲੰਧਰ ਵਿਖੇ ਪ੍ਰੈਸ ਉੱਪਰ ਅਸੀਂ ਕਿਸੇ ਯੋਗ ਅਤੇ ਜ਼ਿੰਮੇਵਾਰ ਵਿਅਕਤੀ ਦੀ ਡਿਊਟੀ ਨਹੀਂ ਲਗਾ ਸਕੇ । ਹੁਣ ਇਸ ਸਬੰਧੀ ਹੋਰ ਕੋਸ਼ਿਸ਼ਾਂ ਕੀਤੀਆਂ ਹਨ ਉਮੀਦ ਹੈ ਅਗਲੇ ਅੰਕ ਤੋਂ ਇਸ ਪੱਖੋਂ ਸੁਧਾਰ ਆਵੇਗਾ । ਹੁਣ ਸਾਰੀਆਂ ਚਿੱਠੀਆਂ ਤਾਂ ਦੁਬਾਰਾ ਪ੍ਰਕਾਸ਼ਿਤ ਨਹੀਂ ਕੀਤੀਆਂ ਜਾ ਸਕਦੀਆਂ ਫਿਰ ਵੀ ਜਿਨ੍ਹਾਂ ਪਾਠਕਾਂ ਨੇ ਮੈਗਜ਼ੀਨ ਸੰਬਧੀ ਆਪਣੇ ਵਿਚਾਰ ਭੇਜੇ ਉਹਨਾਂ ਦਾ ਵੇਰਵਾ ਕੁਝ ਇਸ ਤਰ੍ਹਾਂ ਸੀ ।

ਚੱਕ ਬਖਤੂ (ਬਠਿੰਡਾ) ਤੋਂ ਹਾਕਮ ਸਿੰਘ ਸਿੱਧੂ ਦਾ ਸੁਝਾਅ ਸੀ ਕਿ ਗਿਆਨ-ਵਿਗਿਆਨ ਜਾਂ ਮਨੋਵਿਗਿਆਨਕ ਰਚਨਾਵਾਂ ਵਿਚ ਸਾਹਿਤ ਦਾ ਸੁਮੇਲ ਕੀਤਾ ਜਾਣਾ ਚਾਹੀਦਾ ਹੈ ਜਿਸ ਨਾਲ ਰਚਨਾ ਦਾ ਪ੍ਰਭਾਵ ਵਧੀਆ ਬਣਦਾ ਹੈ । ਦੂਸਰਾ ਇਹ ਕਿ 'ਪਾਠਕਾਂ ਦੀ ਨਜ਼ਰ ਵਿਚ' ਕਾਲਮ ਹਰ ਅੰਕ ਵਿਚ ਸੁਰੱਖਿਅਤ ਰਹਿਣਾ ਚਾਹੀਦਾ ਹੈ । ਦੋਵੇਂ ਸੁਝਾਅ ਵਧੀਆ ਹਨ । ਚਾਹੇ ਪਿਛਲੇ ਕੁਝ ਅੰਕਾਂ ਵਿਚ 'ਪਾਠਕਾਂ ਦੀ ਨਜ਼ਰ ਵਿਚ' ਕਾਲਮ ਨੂੰ ਯੋਗ ਥਾਂ ਨਹੀਂ ਮਿਲਦੀ ਰਹੀ ਪਰ ਅੱਗੇ ਤੋਂ ਇਸ ਸਬੰਧੀ ਪੂਰਾ ਖਿਆਲ ਰੱਖਿਆ ਜਾਵੇਗਾ ਅਤੇ ਪਾਠਕਾਂ ਨੂੰ ਅਪੀਲ ਹੈ ਕਿ ਮੈਗਜ਼ੀਨ ਬਾਰੇ ਆਪਣੇ ਵਿਚਾਰਾਂ ਤੋਂ ਜਾਣੂ ਕਰਵਾਉਂਦੇ ਰਹਿਣ ।

ਰਾਜੋਵਾਲ (ਜਲੰਧਰ) ਤੋਂ ਰਾਜਪਾਲ ਸਿੰਘ ਮੁਤਾਬਿਕ ਨਵੰਬਰ-ਦਸੰਬਰ ਅੰਕ ਵਿਚੋਂ ਉਹਨਾਂ ਨੂੰ 'ਦੇਵਤੇ ਇੰਜ ਬਣਦੇ ਹਨ', 'ਬਲੈਕ ਰੋਲ' ਅਤੇ 'ਬਾਬੇ ਨਾਲ ਮੁਲਾਕਾਤ' ਪਸੰਦ ਆਏ । ਲੇਖਾਂ ਉੱਪਰ ਵਿਸ਼ੇ-ਵਸਤੂ ਬਾਰੇ ਸੰਖੇਪ ਨੋਟ ਲਿਖਣ ਬਾਰੇ ਸੁਝਾਅ ਦਿੱਤਾ ।

ਸੁਨਾਮ ਤੋਂ ਬਾਲ ਕ੍ਰਿਸ਼ਨ ਨੂੰ ਜੀਤ ਚਚੋਹਰ ਦਾ ਗੀਤ, ਰਚਨਾ 'ਲਕੀਰ' ਅਤੇ ਬਾਬੇ ਨਾਲ ਮੁਲਾਕਾਤ ਸਮੇਤ ਸਾਰਾ ਮੈਟਰ ਪਸੰਦ ਆਇਆ ।

ਦੋਰਾਹੇ ਤੋਂ ਰਾਜਿੰਦਰ ਕੁਮਾਰ ਅਤੇ ਗੁਰਚਰਨ ਸਿੰਘ ਦਾ ਸੁਝਾਅ ਸੀ ਜਾਦੂ ਦੇ ਟ੍ਰਿਕਾਂ ਦੀ ਵਿਆਖਿਆ ਕੀਤੀ ਜਾਇਆ ਕਰੇ । ਇਹ ਸੁਝਾਅ ਲਾਗੂ ਨਹੀਂ ਕੀਤਾ ਜਾ ਸਕਦਾ ਕਿਉਂਕਿ ਜਾਦੂ ਟ੍ਰਿਕਾਂ ਦਾ ਅਸਲ ਭੇਦ ਉਹਨਾਂ ਦੀ ਪੇਸ਼ਕਾਰੀ ਵਿਚ ਹੁੰਦਾ ਹੈ ਸੋ ਵਿਆਖਿਆ ਪੜ੍ਹਕੇ ਹੀ ਟ੍ਰਿਕ ਕਰਨੇ ਨਹੀਂ ਸਿੱਖੇ ਜਾ ਸਕਦੇ ਅਤੇ ਨਾ ਹੀ ਸਾਰੇ ਟ੍ਰਿਕਾਂ ਦੀ ਵਿਆਖਿਆ ਕਰਕੇ ਅਸੀਂ ਇਸ ਕਲਾ ਨੂੰ ਹੀ ਖ਼ਤਮ ਕਰਨ ਦੇ ਹੱਕ ਵਿਚ ਹਾਂ । ਸਾਡਾ ਮਕਸਦ ਤਾਂ ਇਨ੍ਹਾਂ ਟ੍ਰਿਕਾਂ ਦੀ ਵਰਤੋਂ ਕਰਕੇ ਆਪਣੇ ਵਿਚ ਗੈਬੀ ਸ਼ਕਤੀਆਂ ਹੋਣ ਦਾ ਦਾਅਵਾ ਕਰਨ ਵਾਲੇ ਲੋਕਾਂ ਨੂੰ ਨੰਗਾ ਕਰਨਾ ਹੈ ਇਸ ਕਲਾ ਦਾ ਵਿਰੋਧ ਕਰਨਾ ਨਹੀਂ ।

ਡੀਜ਼ਲ ਸ਼ੈੱਡ ਲੁਧਿਆਣਾ ਵਿਚ ਕੰਮ ਕਰਦੇ ਸਤਨਾਮ ਸੈਣੀ ਅਤੇ ਜਸਦੇਵਿੰਦਰ ਰੱਤੀ ਨੇ ਪਰੂਫ ਰੀਡਿੰਗ ਦੀਆਂ ਗਲਤੀਆਂ ਵੱਲ ਧਿਆਨ ਦਿਵਾਇਆ ਸੀ । ਇਸ ਬਾਰੇ ਆਪਣੀ ਸਮੱਸਿਆ ਅਸੀਂ ਉੱਪਰ ਸਾਂਝੀ ਕਰ ਚੁੱਕੇ ਹਾਂ ।

ਡਿਸਕੋ ਮਿਊਜ਼ਕ ਸੈਂਟਰ ਮੰਡੀ ਡਬਵਾਲੀ ਤੋਂ ਅਜੀਤ ਧਰਗੋਤਰਾ, ਗੁਲਸ਼ਨ ਗਾਂਧੀ, ਵੈਦ ਸੁਰੇਂਦਰ ਸਿੰਘ ਲੋਹਾਰਾ ਨੇ ਮੈਗਜ਼ੀਨ ਪਹਿਲੀ ਵਾਰ ਪੜ੍ਹਿਆ, ਬਹੁਤ ਪਸੰਦ ਆਇਆ ਅਤੇ ਪ੍ਰਸ਼ੰਸਾ ਦਾ ਖਤ ਭੇਜਿਆ ।

ਇਸ ਵਾਰ ਮੈਗਜ਼ੀਨ ਦੇ ਮੈਟਰ ਬਾਰੇ ਬਹੁਤ ਥੋੜ੍ਹੇ ਖਤ ਹੀ ਆਏ ਹਨ ਉਮੀਦ ਹੈ ਅੱਗੋਂ ਤੋਂ ਪਾਠਕ 'ਤਰਕਸ਼ੀਲ' ਦੇ ਬਾਰੇ ਆਪਣੇ ਵਿਚਾਰ ਅਤੇ ਸੁਝਾਅ ਆਦਿ ਵਧੇਰੇ ਗਿਣਤੀ ਵਿਚ ਭੇਜਣਗੇ ।

ਡੀ. ਏ. ਵੀ. ਕਾਲਜ ਬਠਿੰਡਾ ਦੇ ਵਿਦਿਆਰਥੀ ਰਣਜੀਤ ਸਨੇਹ ਨੇ ਤਰਕਸ਼ੀਲ ਬਾਰੇ ਆਪਣੇ ਪ੍ਰਭਾਵ ਹੇਠ ਲਿਖੇ ਸ਼ਬਦਾਂ ਵਿਚ ਭੇਜੇ ਹਨ।

'ਮੈਂ ਸਰਵਸਾਂਝਾ ਰਸਾਲਾ ਤਰਕਸ਼ੀਲ ਬਹੁਤ ਦੇਰ ਤੋਂ ਪੜ੍ਹਦਾ ਹਾਂ। ਜੋ ਕੁਝ ਮੈਨੂੰ ਇਸ ਤੋਂ ਪ੍ਰਾਪਤ ਹੋਇਆ ਮੈਂ ਤੁਹਾਨੂੰ ਇਸ ਕਾਗਜ਼ ਤੇ ਬਿਆਨ ਨਹੀਂ ਕਰ ਸਕਦਾ। ਮੈਂ ਸਾਹਿਤ ਪੜ੍ਹਨ ਦਾ ਸ਼ੌਕੀਨ ਹਾਂ, ਪ੍ਰੰਤੂ ਜੋ ਮੈਨੂੰ ਇਸ ਰਸਾਲੇ ਤੋਂ ਪ੍ਰਾਪਤ ਹੋਇਆ, ਉਂਨਾ ਕੁਝ ਮੈਨੂੰ ਸਾਹਿਤ ਤੋਂ ਨਹੀਂ ਪ੍ਰਾਪਤ ਹੋਇਆ। ਮੇਰੇ ਘਰ ਅਤੇ ਮੁਹੱਲੇ ਵਿਚ 'ਤਰਕਸ਼ੀਲ' ਰਾਹੀਂ ਕਾਫੀ ਸੁਧਾਰ ਆਇਆ ਹੈ। ਇਸ ਲਈ ਮੈਂ ਤਰਕਸ਼ੀਲ ਨੂੰ ਸਰਵਸ੍ਰੇਸ਼ਟ ਰਸਾਲਾ ਮੰਨਦਾ ਹਾਂ।

ਚੰਗਾਲੀ ਕਲਾਂ ਜ਼ਿਲ੍ਹਾ ਸੰਗਰੂਰ ਤੋਂ ਗੁਰਦੀਸ਼ ਸ਼ਰਮਾ ਦੇ ਵਿਚਾਰ ਵਿਚ—

'ਤਰਕਸ਼ੀਲ ਜਨਵਰੀ-ਫਰਵਰੀ ਅੰਕ ਲਗਭਗ ਸਾਰਾ ਹੀ ਸ਼ਲਾਘਾ ਯੋਗ ਸੀ। ਇਸ ਰਸਾਲੇ ਦੀ ਜਿੰਨੀ ਵੀ ਤਾਰੀਫ ਕੀਤੀ ਜਾਵੇ ਘੱਟ ਹੈ। ਇਸ ਵਿਚੋਂ ਮਾਨਸਿਕ ਬਿਮਾਰੀਆਂ ਬਾਰੇ ਬਹੁਤ ਚੰਗੀ ਜਾਣਕਾਰੀ ਮਿਲੀ। 'ਇੱਟਾਂ ਰੋੜੇ ਮਾਰਨ ਵਾਲਾ ਭੂਤ ਕਾਬੂ', ਚੂੰਘਾਂ ਵਿਖੇ ਚੋਲਾ ਛੱਡਣ ਦਾ ਪਾਖੰਡ, ਮੁੰਡਿਆਂ ਖੁੰਡਿਆਂ ਵਾਲੀ ਗੱਲ, ਪਾਖੰਡੀ ਸਾਧਾਂ ਦਾ ਅਸਲੀ ਰੂਪ ਬਹੁਤ ਹੀ ਦਿਲਚਸਪ ਸਨ। ਪਾਠਕ ਵਿਚਾਰ ਮੰਚ ਤਹਿਤ ਔਰਤਾਂ ਵਿਚ ਅੰਧਵਿਸ਼ਵਾਸ ਬਹੁਤ ਹੀ ਸਿੱਖਿਆਦਾਇਕ ਸੀ।

ਸੰਗਰੂਰ ਇਕਾਈ ਦੇ ਪ੍ਰਧਾਨ ਤੇ ਸਕੱਤਰ ਪ੍ਰੋ. ਮਲਕੀਤ ਸਿੰਘ ਅਤੇ ਡਾ. ਅਮਰਜੀਤ ਸਿੰਘ ਨੇ ਸੋਸਾਇਟੀ ਵਲੋਂ ਪ੍ਰਕਾਸ਼ਿਤ ਕਿਤਾਬ 'ਮਨੋਰੋਗ : ਕਾਰਣ ਤੇ ਇਲਾਜ' ਬਾਰੇ ਆਪਣੇ ਵਿਚਾਰ ਭੇਜੇ ਹਨ—

ਤਰਕਸ਼ੀਲ ਸੋਸਾਇਟੀ ਵਲੋਂ ਜਿਥੇ ਤਰਕਸ਼ੀਲ ਪੇਪਰ ਕੱਢਿਆ ਜਾ ਰਿਹਾ ਹੈ ਜੋ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਨਾਉਣ ਲਈ ਮਹੱਤਵਪੂਰਣ ਯੋਗਦਾਨ ਪਾ ਰਿਹਾ ਹੈ ਉਥੇ ਤਰਕਸ਼ੀਲ ਸੋਸਾਇਟੀ ਵਲੋਂ ਪ੍ਰਕਾਸ਼ਿਤ ਕਿਤਾਬ 'ਮਨੋਰੋਗ : ਕਾਰਣ ਅਤੇ ਇਲਾਜ' ਲੇਖਕ ਬਲਵਿੰਦਰ ਸਿੰਘ, ਇਕ ਵੱਡੀ ਦੇਣ ਹੈ ਜੋ ਕਿ ਨਾ ਸਿਰਫ਼ ਸੋਸਾਇਟੀ ਮੈਂਬਰਾਂ ਲਈ ਸਗੋਂ ਡਾਕਟਰੀ ਕਿੱਤੇ ਨਾਲ ਸੰਬੰਧਿਤ ਵਿਅਕਤੀਆਂ ਅਤੇ ਆਮ ਲੋਕਾਂ ਲਈ ਵੀ ਬਹੁਤ ਲਾਹੇਵੰਦ ਹੈ।'

## ਲੇਖਕਾਂ ਲਈ ਕੁਝ ਜ਼ਰੂਰੀ ਸੁਝਾਅ

1. ਕਿਸੇ ਵੀ ਕਿਸਮ ਦੀ ਲਿਖਤ ਭੇਜਣ ਵਾਲੇ ਵਿਅਕਤੀਆਂ ਨੂੰ ਬੇਨਤੀ ਹੈ ਕਿ ਰਚਨਾ ਸਾਫ਼ ਅਤੇ ਸ਼ੁੱਧ ਲਿਖਾਈ ਵਿਚ ਕਰਕੇ ਭੇਜੀ ਜਾਵੇ। ਟਾਈਪ ਕਰਵਾਉਣ ਦੀ ਕੋਈ ਜ਼ਰੂਰਤ ਨਹੀਂ ਹੁੰਦੀ ਪਰ ਜੇ ਆਪਣੀ ਲਿਖਾਈ ਠੀਕ ਨਾ ਹੋਵੇ ਤਾਂ ਕਿਸੇ ਚੰਗੀ ਲਿਖਾਈ ਵਾਲੇ ਦੋਸਤ-ਮਿੱਤਰ ਤੋਂ ਲਿਖਵਾ ਕੇ ਭੇਜੀ ਜਾ ਸਕਦੀ ਹੈ।

2. ਲਿਖਤ ਦੇ ਦੋਵੇਂ ਪਾਸੇ ਹਾਸ਼ੀਆ ਛੱਡਿਆ ਹੋਵੇ ਅਤੇ ਲਾਈਨਾਂ ਵਿਚਕਾਰ ਕਾਫ਼ੀ ਜਗ੍ਹਾ ਹੋਵੇ। ਇਹ ਇਸ ਲਈ ਜ਼ਰੂਰੀ ਹੁੰਦਾ ਹੈ ਕਿ ਜੇ ਸੰਪਾਦਕ ਵਲੋਂ ਕੋਈ ਦਰੁਸਤੀ ਜਾਂ ਤਬਦੀਲੀ ਕਰਨੀ ਹੋਵੇ ਤਾਂ ਉਸ ਲਈ ਕਾਗਜ਼ ਉੱਪਰ ਲੋੜੀਂਦੀ ਜਗ੍ਹਾ ਹੋਵੇ।

3. ਲਿਖਤ ਕਾਗਜ਼ ਦੇ ਇਕੋ ਪਾਸੇ ਹੋਵੇ ਅਤੇ ਰਚਨਾ ਵੱਖਰੇ ਕਾਗਜ਼ ਤੇ ਹੋਵੇ ਭਾਵ ਬਾਕੀ ਖਤ ਦੇ ਵਿਚ ਹੀ ਨਾ ਸ਼ੁਰੂ ਕਰ ਦਿੱਤੀ ਜਾਵੇ।

4. ਕੇਸ ਰਿਪੋਰਟਾਂ ਭੇਜਣ ਸਮੇਂ ਇਹ ਸਪੱਸ਼ਟ ਕੀਤਾ ਜਾਵੇ ਕਿ ਕੀ ਵਿਅਕਤੀਆਂ ਦੇ ਨਾਮ ਅਤੇ ਸਥਾਨ ਡੁਪਲੀਕੇਟ ਹਨ ਜਾਂ ਅਸਲ ਦਿੱਤੇ ਗਏ ਹਨ। ਕੇਸ ਹੱਲ ਕਰਨ ਵਾਲੇ ਮੈਂਬਰ ਇਹ ਚੰਗੀ ਤਰ੍ਹਾਂ ਸਪੱਸ਼ਟ ਕਰ ਲੈਣ ਕਿ ਕੀ ਕੇਸ ਰਿਪੋਰਟ ਬਦਲੇ ਹੋਏ ਨਾਵਾਂ ਹੇਠ ਛਪਣ ਤੇ ਵੀ ਕਿਤੇ ਮਰੀਜ਼ ਅਤੇ ਪ੍ਰੀਵਾਰ ਲਈ ਨਮੋਸ਼ੀ ਅਤੇ ਉਲਝਣਾਂ ਤਾਂ ਨਹੀਂ ਪੈਦਾ ਕਰੇਗੀ।

5. ਲਿਖਤਾਂ ਮੈਗਜ਼ੀਨ ਦੇ ਖੇਤਰ ਨਾਲ ਸੰਬੰਧਿਤ ਹੋਣ, ਜਾਣਕਾਰੀ ਭਰਪੂਰ ਹੋਣ ਅਤੇ ਮਸਲੇ ਦਾ ਤਹਿ ਤੱਕ ਵਿਸ਼ਲੇਸ਼ਣ ਕਰਦੀਆਂ ਹੋਣ।

6. ਸਾਹਿਤਕ ਰਚਨਾਵਾਂ ਨੂੰ ਜੀ ਆਇਆਂ ਹੈ ਪਰ ਇਹ ਮੈਗਜ਼ੀਨ ਮੁੱਖ ਤੌਰ ਤੇ ਸਾਹਿਤਕ ਮੈਗਜ਼ੀਨ ਨਹੀਂ ਹੈ। ਸੋ ਅਸੀਂ ਵੱਡੀ ਗਿਣਤੀ ਵਿਚ ਪਹੁੰਚਦੀਆਂ ਸਾਹਿਤਕ ਰਚਨਾਵਾਂ ਵਿਚੋਂ ਕੁਝ ਚੋਣਵੀਆਂ ਹੀ ਛਾਪ ਸਕਦੇ ਹੁੰਦੇ ਹਾਂ। ਇਸ ਲਈ ਸਾਹਿਤਕ ਰਚਨਾਵਾਂ ਦੇ ਜਲਦੀ ਪ੍ਰਕਾਸ਼ਿਤ ਹੋਣ ਸੰਬੰਧੀ ਜ਼ਿਆਦਾ ਚਿੱਠੀ-ਪੱਤਰ ਨਾ ਕੀਤਾ ਜਾਵੇ।

7. ਪ੍ਰਕਾਸ਼ਿਤ ਨਾ ਹੋਣ ਦੀ ਸੂਰਤ ਵਿਚ ਜੇ ਲੇਖਕ ਆਪਣੀ ਰਚਨਾ ਵਾਪਸ ਮੰਗਵਾਉਣੀ ਚਾਹੁੰਦਾ ਹੋਵੇ ਤਾਂ ਆਪਣਾ ਪਤਾ ਲਿਖਿਆ ਅਤੇ ਡਾਕ ਟਿਕਟ ਲੱਗਿਆ ਲਿਫਾਫਾ ਨਾਲ ਭੇਜੇ।





## ਮੁਕਤਸਰ ਮੇਲੇ 'ਚ ਪੁਸਤਕ-ਪੋਸਟਰ ਪ੍ਰਦਰਸ਼ਨੀ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮੁਕਤਸਰ-ਲੱਖੇਵਾਲੀ ਦੇ ਬੈਨਰ ਹੇਠ 'ਇੰਜ ਬਣਦੀਆਂ ਹਨ ਇਕ ਤੋਂ ਦੋ ਰੋਟੀਆਂ' ਤੇ 'ਪਾਖੰਡੀਆਂ ਨੂੰ ਖੁੱਲ੍ਹਾ ਚੈਲਿੰਜ' ਦੇ ਲਟਕਦੇ ਪੋਸਟਰ ਅੰਦਰ ਟੈਂਟ 'ਚ ਵੱਖ-ਵੱਖ ਤਰਕਸ਼ੀਲ ਪੁਸਤਕਾਂ, 'ਵਿਗਿਆਨਕ ਵਿਚਾਰ' ਤੇ 'ਤਰਕਸ਼ੀਲ' ਪਰਚਿਆਂ ਦੀ ਪ੍ਰਦਰਸ਼ਨੀ, ਲੋਕਾਂ ਤੋਂ ਲੁਹਾਏ ਗਏ ਧਾਗੇ, ਤਵੀਤਾਂ, ਸੁਸਾਇਟੀ ਦੀਆਂ ਸ਼ਰਤਾਂ, ਤਰਕਸ਼ੀਲ ਵਿਚਾਰਾਂ, ਅਤੇ ਅਖਬਾਰਾਂ ਦੀ ਕਟਿੰਗ ਤੋਂ ਤਿਆਰ ਕੀਤੇ ਗਏ ਪੋਸਟਰ ਲੋਕਾਂ ਲਈ ਵਿਸੇਸ਼ ਖਿੱਚ ਦਾ ਕਾਰਨ ਬਣੇ।

"ਆਹ ! ਕਮਾਲ ਹੋ ਗੀ, ਤਰਕਸ਼ੀਲ ਵੀ ਆ ਪਹੁੰਚੇ ਐਂਤਕੀ, ਆ ਯਾਰ ਇਹਨਾਂ ਦਾ ਕੰਮ ਵੇਖੀਏ ਪਹਿਲਾਂ, ਫਿਰ ਚੱਲਾਂਗੇ ਅਗਾਂਹ ਮੇਲਾ ਵੇਖਣ।" ਕੋਈ ਪ੍ਰਦਰਸ਼ਨੀ ਵੱਲ ਆਉਂਦਾ ਆਖਦਾ ਹੈ। "ਬਈ ਸਭ ਤੋਂ ਵੱਧੀਆ ਕੰਮ ਤਾਂ ਤੁਹਾਡਾ ਐ, ਸਾਰੇ ਮੇਲੇ 'ਚ ਹੋਰ ਕੁਸ਼ਨੀ ਕੱਢਣ-ਪਾਉਣ ਨੂੰ, ਛਿੱਲ ਪਟਾਉਣ ਤੋਂ ਸਿਵਾਏ। ਲੋਕਾਂ ਨੂੰ ਤਾਂ ਚੇਲੇ-ਬਾਲਕੇ ਈ ਖਾ ਗੇ ਲੁੱਟ ਕੇ।" ਕੋਈ ਮੇਲੇ 'ਚੋਂ ਮੁੜਦਿਆਂ ਕੋਲ ਆ ਕੇ ਆਖਦਾ ਹੈ।

ਬੱਸ ਅੱਡੇ ਦੇ ਬਿਲਕੁਲ ਨਾਲ ਲਗਾਈ ਪ੍ਰਦਰਸ਼ਨੀ ਤੇ ਕਾਫ਼ੀ ਇਕੱਠ, ਮੁਕਤਸਰ ਮੇਲੇ 'ਚ ਪੜ੍ਹਨ ਯੋਗ ਸਮੱਗਰੀ ਅਗੇ ਕਦੇ ਨਹੀਂ ਸੀ ਆਈ। ਮੇਲਾ ਵੇਖਣ ਆਇਆਂ ਲਈ ਅਚੰਭਾ, ਸੁਸਾਇਟੀ ਤੋਂ ਜਾਣੂ ਲੋਕਾਂ ਲਈ ਖੁਸ਼ੀ ਦੀ ਗੱਲ। ਜਦ ਉੱਥੇ ਹਾਜ਼ਰ ਤਰਕਸ਼ੀਲਾਂ ਨੇ ਸੁਸਾਇਟੀ ਬਾਰੇ ਥੋੜ੍ਹੀ-ਬਹੁਤ ਜਾਣਕਾਰੀ ਦਿੱਤੀ ਤਾਂ ਪ੍ਰਦਰਸ਼ਨੀ ਵੇਖਣ ਆਇਆ ਕੋਈ ਵਿਅਕਤੀ ਖਾਲੀ ਹੱਥ ਨਹੀਂ ਮੁੜਿਆ। ਇਕ ਸੱਜਣ ਆਪਣੇ ਨਾਲ ਦੇ ਨੂੰ ਆਖ ਰਿਹਾ ਸੀ—"ਮਿੱਤਰਾ ਇਹਨਾਂ ਦਾ ਕੰਮ ਸਿਰੇ ਦਾ ਐ, ਜਵਾਂ ਨਾਮੋ-ਨਿਸ਼ਾਨ ਮਿਟਾ ਦਿੰਦੇ ਆ ਭੂਤ-ਪ੍ਰੇਤ ਦਾ ਤਾਂ, ਕਸਰ-ਕੁਸਰ ਤਾਂ ਉਡਦੀ ਜਾਂਦੀ ਐ। ਅਸੀਂ ਲਾਜ ਕਰਾਇਆ ਸੀ ਬਰਗਾੜੀਉਂ, ਬੱਸ ਉਦੋਂ ਦੇ ਬਚੇ ਆਉਨੇ ਆਂ।" ਇਕ ਪੜ੍ਹਿਆ-ਲਿਖਿਆ ਸੱਜਣ 'ਵਿਗਿਆਨਕ-ਵਿਚਾਰ' ਦੇ ਬਾਹਰ 'ਆਤਮਾ-ਨਿਰਾ-ਪਾਖੰਡ' ਪੜ੍ਹ ਕੇ ਕਹਿੰਦਾ "ਭਾਈ ਸਾਹਿਬ ਇਹ ਸੱਚ ਐ, ਮੈਂ ਤਾਂ ਮੰਨਦਾ ਨੀਂ।" ਜਵਾਬ ਦੇਣ ਵਾਲੇ ਵੀ ਤਿਆਰ ਬਰ ਤਿਆਰ ਲੋਕਾਂ 'ਚੋਂ ਹੀ, ਕੁਝ ਨੇ ਉਸਦੀ ਤਸੱਲੀ ਕਰਾਈ। ਪੋਸਟਰ ਪ੍ਰਦਰਸ਼ਨੀ ਵੇਖ ਕੇ ਉੱਥੇ ਆਇਆ ਹਰ ਵਿਅਕਤੀ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਿਆ। ਦੂਰੋਂ-ਦੂਰੋਂ ਆਏ ਸੁਸਾਇਟੀ ਹਮਦਰਦ ਮਿਲੇ, ਕਈ ਕੇਸ ਵੀ ਆਏ। ਦੋ ਤਿੰਨ ਘੰਟਿਆਂ ਵਿਚ ਹੀ ਕਿਤਾਬਾਂ, ਪਰਚਿਆਂ ਦੀ ਸਟਾਲ ਲਗਭਗ ਖ਼ਤਮ ਹੋ ਗਈ ਸੀ। ਕਿਤਾਬਾਂ ਦੀ ਘਾਟ ਰੜਕੀ, ਲੋਕਾਂ ਪੂਰਾ ਪ੍ਰਭਾਵ ਕਬੂਲਿਆ, ਸੁਸਾਇਟੀ ਆਪਣੇ ਉਦੇਸ਼ 'ਚ ਸਫਲ ਰਹੀ। ਅਜਿਹੇ ਮੌਕਿਆਂ ਤੇ ਸਾਨੂੰ ਪ੍ਰਚਾਰ ਲਈ ਆਪਣੇ ਯਤਨ ਜੁਟਾਉਣੇ ਚਾਹੀਦੇ ਹਨ। ਮੁਕਤਸਰ ਮੇਲੇ 'ਚ ਲੋਕਾਂ ਨੂੰ ਡਰਾ ਧਮਕਾ ਕੇ ਪੈਸੇ ਬਟੋਰ ਰਹੇ ਜਾਦੂਗਰਾਂ ਨੂੰ ਮਿਲ ਕੇ ਲੋਕ ਇਕੱਠਾਂ 'ਚ ਇਹ ਗੱਲ ਸਪੱਸ਼ਟ ਕੀਤੀ ਗਈ ਕਿ ਜਾਦੂ ਇਕ ਕਲਾ ਹੈ, ਇਸ ਪਿੱਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਨਹੀਂ।

**ਕ੍ਰਿਸ਼ਨ ਚੰਦ, ਪ੍ਰੈਸ ਸਕੱਤਰ**
**ਇਕਾਈ ਮੁਕਤਸਰ—ਲੱਖੇਵਾਲੀ**

## 'ਤੋਤੇ ਵਾਲਾ ਜੋਤਿਸ਼ੀ' ਲਾਜਵਾਬ

ਮਲੋਟ ਸ਼ਹਿਰ ਦੀ ਰੌਣਕ ਵਾਲੀ ਸੜਕ, ਉਥੇ ਬੈਠਾ ਇਕ ਤੋਤੇ ਵਾਲਾ ਜੋਤਿਸ਼ੀ, ਜਿਹੜਾ ਲੰਘਦੇ ਲੋਕਾਂ ਨੂੰ ਆਪਣੀ ਕਿਸਮਤ ਵੇਖਣ ਲਈ ਪੁਕਾਰ ਰਿਹਾ ਸੀ। ਕੁਝ ਸਮੇਂ 'ਚ ਉੱਥੇ ਭਰਵਾਂ ਇਕੱਠ ਹੋ ਗਿਆ। ਮੈਂ ਤੇ ਮੇਰਾ ਮਿੱਤਰ ਗੁਰਮੀਤ ਵੀ ਉੱਥੇ ਜਾ ਪਹੁੰਚੇ। ਪਿੰਜਰੇ 'ਚ ਬੈਠਾ ਤੋਤਾ, ਬਾਹਰ ਕੱਪੜਾ ਵਿਛਾ ਕੇ ਰਖੇ ਪੰਜਾਹ-ਸੱਠ ਲਿਫ਼ਾਫ਼ੇ, ਲਿਫ਼ਾਫ਼ੇ ਵਿਚਲੇ ਹਰ ਕਾਰਡ ਉਪਰ ਹਿੰਦੀ 'ਚ ਕਿਸਮਤ ਸਬੰਧੀ ਊਟ-ਪਟਾਂਗ ਲਿਖਿਆ ਹੋਇਆ ਸੀ। ਤੋਤੇ ਵਾਲਾ ਜੋਤਿਸ਼ੀ 2 ਰੁਪਏ ਲੈ ਕੇ ਸਬੰਧਤ ਵਿਅਕਤੀ ਦਾ ਨਾਂ ਪੁੱਛ ਕੇ ਤੋਤੇ ਨੂੰ ਪਿੰਜਰੇ 'ਚੋਂ ਛੱਡਦਾ, ਤੋਤਾ ਲਿਫ਼ਾਫਿਆਂ ਕੋਲ ਆ ਖੜਦਾ। ਤੋਤੇ ਦਾ ਮਾਲਕ ਲਿਫ਼ਾਫੇ ਚੁੱਕ-ਚੁੱਕ ਉਸਨੂੰ ਵਿਖਾਉਂਦਾ, ਤੋਤਾ ਇਕ ਲਿਫ਼ਾਫੇ 'ਚੋਂ ਕਾਰਡ ਕੱਢਦਾ ਤੇ ਉਸਨੂੰ ਫੜਾ ਦਿੰਦਾ। ਸੰਬੰਧਤ ਵਿਅਕਤੀ ਜਾਂ ਤਾਂ ਆਪਣੀ ਕਿਸਮਤ ਸਬੰਧੀ ਕਾਰਡ ਤੋਂ ਖੁਦ ਪੜ੍ਹ ਲੈਂਦਾ ਜਾਂ ਉਸਨੂੰ ਪੜ੍ਹ ਕੇ ਸੁਣਾ ਦਿੱਤਾ ਜਾਂਦਾ। ਇਸ ਤਰ੍ਹਾਂ ਇਹ ਕਾਰਜ ਚਲਦਾ ਰਿਹਾ। ਫਿਰ ਅਸੀਂ ਵੀ ਦੋ ਰੁਪਏ ਗੁਰਮੀਤ ਸਿੰਘ ਦੇ ਨਾਂ ਤੇ ਉਸਨੂੰ ਦਿਤੇ। ਤੋਤੇ ਨੇ ਜਿਹੜਾ ਕਾਰਡ ਕਢਿਆ ਉਸਨੂੰ ਪੜ੍ਹਕੇ ਰੱਖ ਦਿਤਾ। ਕੁਝ ਸਮੇਂ ਬਾਅਦ ਫਿਰ ਇਸ ਤਰ੍ਹਾਂ ਕੀਤਾ ਤੋਤੇ ਨੇ ਫਿਰ ਉਹੀ ਕਾਰਡ ਕਢਿਆ। ਇਸ ਤਰ੍ਹਾਂ ਤਿੰਨ-ਚਾਰ ਵਾਰ ਕਰਨ ਤੇ ਤੋਤਾ

ਹਰ ਵਾਰ ਉਹੀ ਕਾਰਡ ਚੁੱਕਦਾ ਰਿਹਾ । ਤੋਤੇ ਵਾਲਾ ਜੋਤਿਸ਼ੀ ਖੁਸ਼ ਸੀ, ਲੋਕ ਹੈਰਾਨ ਸਨ ਪਰ ਅਸੀਂ ਉਸਦਾ ਪਰਦਾ ਫਾਸ਼ ਕਰਨ ਦੇ ਰੌਂਅ ਵਿਚ ਸਾਂ । ਮੈਂ ਉਸਨੂੰ ਪੁਛਿਆ, ਸੱਚੋ-ਸੱਚ ਦੱਸ ਇਹ ਕੀ ਚੱਕਰ ਹੈ—'ਕਿਸਮਤ' ਵਾਲਾ, ਉਂਜ ਸਾਨੂੰ ਤਾਂ ਸਾਰਾ ਕੁਝ ਪਤੈ । ਉਹ ਬੜੇ ਮਾਣ ਨਾਲ ਬੋਲਿਆ, "ਹੋਨਾ ਕਿਆ ਹੈ ਸਰਦਾਰ ਜੀ, ਸਭ ਕਿਸਮਤ ਕਾ ਹੀ ਤੋ ਚੱਕਰ ਹੈ । ਆਪ ਨੇ ਦੇਖਾ ਹੈ ਨਾ ਆਪ ਨੇ ਏਕ ਨਾਮ ਪਰ ਜਿਤਨੀ ਬਾਰ ਭੀ ਕਾਰਡ ਲੀਆ ਹੈ ਤੋਤੇ ਨੇ ਹਰ ਬਾਰ ਆਪ ਕੋ ਏਕ ਹੀ ਕਾਰਡ ਦੀਆ ਹੈ । ਯੇਹ ਸਭ ਸੱਚ ਹੈ, ਆਪ ਏਕ ਬਾਰ ਦੇਖੇਂ ਚਾਹੇ ਸੌ ਬਾਰ ਆਪ ਕੀ ਕਿਸਮਤ ਕਾ ਕਾਰਡ ਵਹੀਂ ਨਿਕਲੇਗਾ ।' ਅਸੀਂ ਉਸਨੂੰ ਦਸ ਰੁਪਏ ਦੇ ਕੇ ਉਸ ਤੋਂ ਲਿਫਾਫੇ ਸਮੇਤ ਇਕ ਕਾਰਡ ਲਿਆ ਤੇ ਬਾਹਰ ਆ ਕਾਰਡ ਤੇ ਲੱਗੀ ਹਿੰਦੀ ਦੇ ਅੱਖਰਾਂ ਵਾਲੀ ਚੇਪੀ ਲਾਹ ਕੇ ਉਸਨੇ ਪੰਦਰਾਂ ਪੈਸੇ ਵਾਲੇ ਪੋਸਟ ਕਾਰਡ ਉਪਰ ਚਿਪਕਾ ਦਿੱਤਾ ਜੋ ਚੇਪੀ ਦੇ ਬਿਲਕੁਲ ਬਰਾਬਰ ਹੀ ਸੀ । ਕਾਰਡ ਲਿਫਾਫੇ 'ਚ ਪਾ ਕੇ ਬੰਦ ਕੀਤਾ, ਫਿਰ ਉਸ ਕੋਲ ਆ ਗਏ । ਲਿਫਾਫਾ ਉਸ ਨੂੰ ਮੋੜ ਦਿਤਾ । ਦੋ ਰੁਪਏ ਦੇ ਕੇ ਫਿਰ ਗੁਰਮੀਤ ਸਿੰਘ ਦੇ ਨਾਂ ਤੇ ਲਿਫਾਫੇ ਦੀ ਮੰਗ ਕੀਤੀ । ਪਿੰਜਰਾ ਖੁਲ੍ਹਿਆ, ਤੋਤਾ ਬਾਹਰ ਆਇਆ, ਸਾਰੇ ਲਿਫਾਫ਼ੇ ਵਿਖਾਏ ਗਏ ਪਰ ਤੋਤੇ ਨੇ ਕੋਈ ਨਹੀਂ ਚੁਕਿਆ । ਦੁਬਾਰਾ ਫਿਰ ਯਤਨ ਕੀਤਾ ਜੋਤਿਸ਼ੀ ਨੇ ਪਰ ਅਸਫਲ, ਤੋਤਾ ਦਸ ਮਿੰਟ ਤਕ ਭੰਬਲਭੂਸੇ 'ਚ ਰਿਹਾ ਉਹ ਪਹਿਲਾਂ ਵਾਲਾ ਲਿਫਾਫਾ ਨਹੀਂ ਲੱਭ ਸਕਿਆ ਜੋ ਉਹਨਾਂ ਦੇ ਵਿਚ ਹੀ ਸੀ । ਅਖੀਰ ਹਾਰ ਕੇ ਆਪਣੇ ਆਪ ਪਿੰਜਰੇ 'ਚ ਜਾ ਬੈਠਾ । ਤੋਤੇ ਵਾਲਾ ਜੋਤਿਸ਼ੀ ਹੈਰਾਨ ਸੀ, ਲੋਕਾਂ 'ਚ ਘੁਸਰ-ਮੁਸਰ ਹੋਣ ਲੱਗੀ । ਅਸੀਂ ਉਸਨੂੰ ਫਿਰ ਪੁਛਿਆ, "ਕਿਉਂ ਹੁਣ ਨੀਂ ਕਢਿਆ ਤੇਰੇ ਤੋਤੇ ਨੇ ਉਹੀ ਕਾਰਡ, ਕੀ ਹੁਣ ਸਾਡੀ ਕਿਸਮਤ ਬਦਲ ਗਈ ਐ ।" ਉਸ ਕੋਲ ਕੋਈ ਜਵਾਬ ਨਹੀਂ ਸੀ । ਅਸੀਂ ਜਿਹੜਾ ਕਾਰਡ ਬਦਲਿਆ ਸੀ ਉਸਤੇ 'ਸ਼ਿਵ ਜੀ' ਦੀ ਫੋਟੋ ਸੀ ਪੋਸਟ ਕਾਰਡ ਫੋਟੋ ਤੋਂ ਬਿਨਾਂ ਸੀ ਜਿਹੜਾ ਦੁਬਾਰਾ ਲਿਫਾਫੇ ਵਿਚ ਪਾਇਆ ਸੀ ਇਸ ਲਈ ਤੋਤਾ ਨਿਸ਼ਾਨੀ ਗਾਇਬ ਹੋਣ ਕਰਕੇ ਪੁਰਾਣਾ ਲਿਫਾਫਾ ਨਹੀਂ ਲੱਭ ਸਕਿਆ । ਆਖਿਰ ਤੋਤੇ ਵਾਲਾ ਜੋਤਿਸ਼ੀ ਇਹ ਮੰਨ ਗਿਆ ਕਿ ਤੋਤਾ ਉਸਨੇ ਦਿੱਲੀ ਤੋਂ ਇਕ ਸੌ ਰੁਪਏ ਦਾ ਲਿਆਂਦਾ ਹੈ ਜਿਸਨੂੰ ਅਜਿਹਾ ਕਰਨ ਦੀ ਸਿਖਲਾਈ ਦਿੱਤੀ ਗਈ ਸੀ । ਇਸਦਾ ਕਿਸਮਤ ਨਾਲ ਕੋਈ ਸਬੰਧ ਨਹੀਂ ਉਸਨੇ ਅੱਗੇ ਤੋਂ ਅਜਿਹਾ ਕੰਮ ਨਾ ਕਰਨ ਦੀ ਤੋਬਾ ਕੀਤੀ ਸਾਡੇ ਪੈਸੇ ਵਾਪਸ ਕੀਤੇ, ਤੇ ਉੱਥੋਂ ਰਫੂ-ਚੱਕਰ ਹੋ ਗਿਆ ।

**ਮਲਕੀਤ ਨਥਾਣਾ, ਤਰਕਸ਼ੀਲ ਸੁਸਾਇਟੀ ਪੰਜਾਬ, ਇਕਾਈ ਮੁਕਤਸਰ-ਲੱਖੇਵਾਲੀ**

---

(ਸਫਾ 22 ਦੀ ਬਾਕੀ)

ਉਤਸ਼ਾਹੀ ਰੋਗੀ ਦੇ ਇਲਾਜ ਲਈ ਜ਼ਰੂਰੀ ਹੈ ਕਿ ਉਸਦੀ ਸ਼ਕਤੀ ਨੂੰ ਰਚਨਾਤਮਕ ਕੰਮਾਂ ਵੱਲ ਮੋੜਿਆ ਜਾਵੇ । ਇਸ ਲਈ ਕਿੱਤੇਮਈ ਅਤੇ ਮਨੋਰੰਚਕ ਵਿਧੀਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ । ਪਾਣੀ ਇਸ਼ਨਾਨ ਵੀ ਸ਼ਾਂਤੀ ਦਿੰਦਾ ਹੈ । ਇਕ ਵਾਰ ਸ਼ਾਂਤ ਹੋ ਜਾਣ ਤੋਂ ਬਾਅਦ ਮਨੋਵਿਸ਼ਲੇਸ਼ਣ ਕਰਕੇ ਸੁਝਾਅ ਦਿਤੇ ਜਾ ਸਕਦੇ ਹਨ । ਉਦਾਸੀ ਰੋਗ ਵਿਚ ਗਰਮ ਪਾਣੀ ਦਾ ਇਸ਼ਨਾਨ ਅਤੇ ਮਾਲਿਸ਼ ਸਰੀਰਕ ਤੌਰ ਤੇ ਚੁਸਤ ਕਰਦੇ ਹਨ । ਬਿਜਲੀ ਝਟਕਾ ਅਸਥਾਈ ਤੌਰ ਤੇ ਲਾਭ ਦਿੰਦਾ ਹੈ । ਅਧਿਕ ਉਦਾਸੀ ਰੋਗ ਜਿਸ ਵਿਚ ਆਤਮ ਹੱਤਿਆ ਦੀ ਸੰਭਾਵਨਾ ਹੋਵੇ, ਉਸ ਵਿਚ ਰੋਗੀ ਦਾ ਇਸ ਪੱਖ ਤੋਂ ਖਿਆਲ ਰੱਖਣਾ ਵੀ ਜ਼ਰੂਰੀ ਹੈ । ਬੁਢਾਪੇ ਵਿਚ ਪੈਦਾ ਹੋਣ ਵਾਲਾ ਉਦਾਸੀ ਰੋਗ ਸਰੀਰਕ ਸ਼ਕਤੀ ਅਤੇ ਸਮਾਜਿਕ ਉਪਯੋਗਤਾ ਘਟਣ ਨਾਲ ਜੁੜਦਾ ਹੈ । ਉਸ ਹਾਲਤ ਵਿਚ ਬਜ਼ੁਰਗਾਂ ਵੱਲ ਦਿੱਤਾ ਧਿਆਨ ਅਤੇ ਉਹਨਾਂ ਨੂੰ ਹਲਕੇ ਕੰਮਾਂ ਜਾਂ ਮੰਨੋਰੰਜਨ ਵਿਚ ਰੁਝਾਈ ਰੱਖਣਾ ਲਾਭਦਾਇਕ ਹੈ ।

Mental Deficiency **(ਮੰਦ ਬੁੱਧੀ)**—ਮੰਦ ਬੁੱਧੀ ਮਾਨਸਿਕ ਪੱਧਰ ਦੇ ਬਹੁਤ ਨੀਵੇਂ ਰਹਿ ਜਾਣ ਦੀ ਅਵਸਥਾ ਹੈ । ਇਹ ਅਕਸਰ ਬਚਪਨ ਦੇ ਮੁਢਲੇ ਸਮੇਂ ਵਿਚ ਹੀ ਦ੍ਰਿਸ਼ਟੀਗੋਚਰ ਹੋ ਜਾਂਦੀ ਹੈ । ਇਸਦੇ ਮੁੱਖ ਲੱਛਣ ਘੱਟ ਬੁੱਧੀ, ਮਾਨਸਿਕ ਕ੍ਰਿਆਵਾਂ ਵਿਚ ਨਿਰਬਲਤਾ, ਸਮਾਜਿਕ ਸਮਾਯੋਜਨ ਵਿਚ ਕਮੀ ਅਤੇ ਭਾਵਨਾਵਾਂ ਵਿਚ ਵਿਗਾੜ ਆਦਿ ਹੁੰਦੇ ਹਨ । ਇਸਦੇ ਤਿੰਨ ਪੱਧਰ ਬੁੱਧੂ, ਮੂੜਮੱਤ ਅਤੇ ਮੂਰਖ ਮੰਨੇ ਜਾ ਸਕਦੇ ਹਨ । ਇਸਦਾ ਇਲਾਜ ਤਾਂ ਮੁਸ਼ਕਿਲ ਹੈ ਸਿਰਫ ਮਨੋਵਿਗਿਆਨ ਢੰਗਾਂ ਦੀ ਦੇਖ-ਰੇਖ ਹੇਠ ਜੀਵਨ ਨਿਰਬਾਹ ਦੇ ਯੋਗ ਬਣਾਇਆ ਜਾ ਸਕਦਾ ਹੈ ।

ਅੰਤ ਵਿਚ ਆਖਿਆ ਜਾ ਸਕਦਾ ਹੈ ਕਿ ਮਾਨਸਿਕ ਰੋਗ ਵੀ ਸਰੀਰਕ ਰੋਗਾਂ ਵਾਂਗ ਰੋਗ ਹੀ ਹੁੰਦੇ ਹਨ । ਕਿਸੇ ਨੂੰ ਕਸਰ ਆਉਣਾ, ਖੇਡਣਾ ਜਾਂ ਦੌਰੇ ਪੈਣੇ ਆਦਿ ਪਰਾਸਰੀਰਕ ਵਰਤਾਰੇ ਨਹੀਂ ਹੁੰਦੇ ਸਗੋਂ ਮਾਨਸਿਕ ਰੋਗ ਹੀ ਹੁੰਦੇ ਹਨ ਜਿਨ੍ਹਾਂ ਨੂੰ ਭੋਲੇ-ਭਾਲੇ ਲੋਕ ਚਲਾਕ 'ਸਿਆਣਿਆਂ' ਦੇ ਚੱਕਰ ਵਿਚ ਪੈ ਕੇ ਹੋਰ ਉਲਝਾ ਲੈਂਦੇ ਹਨ । ਮਨੋਰੋਗਾਂ ਦਾ ਇਲਾਜ ਵੀ ਹੋਰ ਸਰੀਰਕ ਬਿਮਾਰੀਆਂ ਵਾਂਗ ਬਿਨਾਂ ਕਿਸੇ ਸ਼ਰਮ ਅਤੇ ਦੇਰੀ ਦੇ ਕਰਾਉਣਾ ਚਾਹੀਦਾ ਹੈ । ਦੇਰੀ ਮਾਨਸਿਕ ਰੋਗ ਨੂੰ ਗੁੰਝਲਦਾਰ ਅਤੇ ਪੱਕਿਆਂ ਕਰਦੀ ਹੈ ।



# ਔਰਤਾਂ ਵਿਚ ਅੰਧਵਿਸ਼ਵਾਸ

ਔਰਤਾਂ ਜ਼ਿਆਦਾ ਵਹਿੰਮੀ ਹੁੰਦੀਆਂ ਹਨ, ਇਹ ਕਿਸੇ ਹੱਦ ਤੱਕ ਸੱਚ ਹੈ । ਪਰ ਕਿਉਂ ਹੁੰਦੀਆਂ ਹਨ, ਇਸ ਦੀ ਜੜ੍ਹ ਤੱਕ ਜਾਣਾ ਜ਼ਰੂਰੀ ਹੈ । ਔਰਤ ਨੂੰ ਸਮਾਜ 'ਚ ਚਲਦੇ ਸਮੇਂ ਅਨੇਕਾਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਸਮਾਜ ਔਰਤ ਨੂੰ ਘਰ ਦੀ ਚਾਰ-ਦੀਵਾਰੀ 'ਚ ਰੱਖਣਾ ਚਾਹੁੰਦਾ ਹੈ । ਚਾਰ-ਦੀਵਾਰੀ 'ਚ ਕੋਈ ਵੀ ਇਨਸਾਨ ਰਹੇਗਾ, ਉਸਦਾ ਵਿਕਾਸ ਸੰਭਵ ਨਹੀਂ । ਉਸਨੂੰ ਮੌਕਾ ਨਹੀਂ ਮਿਲਦਾ ਕਿ ਉਹ ਹਰ ਚੀਜ਼ ਨੂੰ ਤਰਕ ਦੀ ਕਸੌਟੀ ਤੇ ਪਰਖਣ ਲਈ ਤਜਰਬਾ ਕਰੇ । ਜੋ ਗੱਲ ਉਸਦੇ ਮਨ ਵਿਚ ਆਵੇਗੀ, ਉਹ ਉਵੇਂ ਦੀ ਉਵੇਂ ਪੱਕੀ ਹੋ ਜਾਵੇਗੀ ਕਿਉਂਕਿ ਉਸਨੂੰ ਦੂਸਰਿਆਂ ਨਾਲ ਸਾਂਝਾ ਕਰਨ ਦਾ ਮੌਕਾ ਨਹੀਂ ਮਿਲਦਾ । ਮਰਦ ਸਾਰਾ ਦਿਨ ਘੁੰਮਦਾ-ਫਿਰਦਾ ਦੁਨੀਆਂ 'ਚ ਵਾਪਰ ਰਹੀਆਂ ਘਟਨਾਵਾਂ ਨੂੰ ਵੇਖਦਾ ਹੈ, ਵਿਗਿਆਨ 'ਚ ਹੋ ਰਹੀ ਤਰੱਕੀ ਦੇਖਦਾ ਹੈ, ਉਸਦਾ ਵਿਕਾਸ ਹੁੰਦਾ ਹੈ ਪਰ ਔਰਤ ਨੂੰ ਘਰ ਦੀ ਚਾਰ-ਦੀਵਾਰੀ ਅੰਦਰ ਘਰ ਦੇ ਕੰਮ ਤੋਂ, ਬੱਚਿਆਂ ਤੋਂ ਫੁਰਸਤ ਨਹੀਂ ਮਿਲਦੀ । ਦੂਸਰਾ ਮਨੋਵਿਗਿਆਨਕ ਪੱਖ ਇਹ ਹੈ ਕਿ ਕਈ ਔਰਤਾਂ ਇਸ ਸਮਾਜਿਕ ਢਾਂਚੇ ਤੋਂ ਤੰਗ ਆ ਜਾਂਦੀਆਂ ਹਨ । ਕਈ ਵਾਰ ਨੂੰਹ ਨੂੰ ਸੱਸ ਵਲੋਂ ਤੰਗ ਕੀਤਾ ਜਾਂਦਾ ਹੈ ਤਾਂ ਉਹ ਅੰਧ-ਵਿਸ਼ਵਾਸਾਂ ਦਾ ਸਹਾਰਾ ਲੈ ਕੇ ਪਹਿਲਾਂ-ਪਹਿਲ ਪਾਖੰਡ ਕਰਦੀ ਹੈ ਤੇ ਕਈ ਵਾਰ ਬਾਅਦ 'ਚ ਮਾਨਸਿਕ ਸਥਿਤੀ ਸੱਚਮੁੱਚ ਖਰਾਬ ਹੋ ਜਾਂਦੀ ਹੈ ਤੇ ਉਹ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ ਦੇ ਚੱਕਰ 'ਚ ਪੈ ਜਾਂਦੀ ਹੈ । ਇਸ ਸਮਾਜ 'ਚ ਔਰਤ ਤੇ ਕਈ ਤਰ੍ਹਾਂ ਨਾਲ ਅੱਤਿਆਚਾਰ ਕੀਤਾ ਜਾਂਦਾ ਹੈ । ਉਦਾਹਰਣ ਦੇ ਤੌਰ ਤੇ ਕਿਸੇ ਔਰਤ ਦੇ ਬੱਚਾ ਨਾ ਹੋਇਆ ਤਾਂ ਮਰਦ ਦਾ ਕੋਈ ਕਸੂਰ ਨਹੀਂ ਕੱਢਦਾ, ਸਿਰਫ਼ ਔਰਤ ਦਾ ਕਸੂਰ ਪੂਰਾ ਸਮਾਜ ਮੰਨਦਾ ਹੈ ਤੇ ਔਰਤ ਨੂੰ 'ਦੂਸਰਾ ਵਿਆਹ' ਦੀਆਂ ਧਮਕੀਆਂ ਦਿੱਤੀਆਂ ਜਾਂਦੀਆਂ ਹਨ, ਤਾਂ ਅਜਿਹੀਆਂ ਹਾਲਾਤਾਂ 'ਚ ਔਰਤ ਨੂੰ ਆਉਣ ਵਾਲਾ ਭਿਆਨਕ ਸਮਾਂ ਕੰਬਾ ਦਿੰਦਾ ਹੈ ਤੇ ਇਸ ਸਮੇਂ ਉਸਨੂੰ ਸਿਰਫ਼ ਇਕ ਹੀ ਆਸਰਾ ਦਿਸਦਾ ਹੈ 'ਰੱਬ' ਤੇ ਉਹ ਧਾਗਿਆਂ-ਤਵੀਤਾਂ ਦੇ ਚੱਕਰ 'ਚ ਪੈ ਜਾਂਦੀ ਹੈ ਜਦੋਂ ਕਿ ਇਹ ਸਮੱਸਿਆ ਦਾ ਅਸਲੀ ਹੱਲ ਨਹੀਂ ਹੁੰਦਾ । ਪਰ ਇਹ ਉਸਨੂੰ ਕੁਝ ਸਮੇਂ ਲਈ ਰਾਹਤ ਤਾਂ ਦਿੰਦਾ ਹੈ । ਕੁੜੀ ਦੇ ਜੰਮਣ ਤੋਂ ਬਾਅਦ ਹੀ ਉਸਨੂੰ ਇਹ ਅਹਿਸਾਸ ਕਰਾਉਣਾ ਸ਼ੁਰੂ ਹੋ ਜਾਂਦਾ ਹੈ ਕਿ ਉਹ ਲੜਕੀ ਹੈ ਤੇ ਲੜਕਿਆਂ ਦਾ ਮੁਕਾਬਲਾ ਨਹੀਂ ਕਰਨਾ ਚਾਹੀਦਾ । ਜਦੋਂ ਬੱਚੇ ਨੂੰ ਛੋਟੇ ਹੁੰਦੇ ਹੀ ਇਹੋ-ਜਿਹੀਆਂ ਗੱਲਾਂ ਸਿਖਾਈਆਂ ਜਾਣ ਤਾਂ ਇਹ ਮਨ 'ਚ ਗੱਲ ਪੱਕ ਜਾਂਦੀ ਹੈ ਕਿ ਮੈਂ ਕੁਝ ਨਹੀਂ ਕਰ ਸਕਦੀ । ਤੇ ਇਸੇ ਤਰ੍ਹਾਂ ਔਰਤ ਅੰਧ-ਵਿਸ਼ਵਾਸਾਂ, ਗੁਲਾਮੀ ਦੀਆਂ ਜੰਜ਼ੀਰਾਂ 'ਚ ਜਕੜੀ ਮਰ ਜਾਂਦੀ ਹੈ । ਜੇ ਕੋਈ ਔਰਤ ਅੰਧ-ਵਿਸ਼ਵਾਸਾਂ ਦਾ ਵਿਰੋਧ ਕਰਨਾ ਚਾਹੁੰਦੀ ਹੈ ਤਾਂ ਉਸਨੂੰ ਇਨ੍ਹਾਂ ਹਾਲਾਤਾਂ ਦਾ ਮੁਕਾਬਲਾ ਕਰਨਾ ਪੈਂਦਾ ਹੈ ਕਿ ਉਹ ਇਕ ਔਰਤ ਹੈ । ਉਹ ਰਾਤ ਨੂੰ ਵੇਲੇ-ਕੁਵੇਲੇ ਜਾ ਕੇ ਸਥਿਤੀ ਦਾ ਜਾਇਜ਼ਾ ਨਹੀਂ ਲੈ ਸਕਦੀ ਤੇ ਲੋਕਾਂ ਸਾਹਮਣੇ ਸੱਚਾਈ ਨਹੀਂ ਲਿਆ ਸਕਦੀ ਜਦੋਂ ਕਿ ਮਰਦ ਨੂੰ ਅਜਿਹੀ ਕੋਈ ਮੁਸ਼ਕਿਲ ਨਹੀਂ ਆਉਂਦੀ ।

ਇਸਨੂੰ ਦੂਰ ਕਰਨ ਲਈ ਚੇਤੰਨ ਸਮਾਜ ਨੂੰ ਸੰਘਰਸ਼ ਕਰਨਾ ਚਾਹੀਦਾ ਹੈ ਕਿਉਂਕਿ ਔਰਤ ਬਿਨਾਂ, ਜੋ ਸਮਾਜ ਦਾ ਅੱਧਾ ਭਾਗ ਹੈ, ਅਸੀਂ ਇਨਕਲਾਬ ਨਹੀਂ ਲਿਆ ਸਕਦੇ । ਜਮਹੂਰੀ ਸੋਚ ਰੱਖਦੀਆਂ ਔਰਤਾਂ ਤੇ ਮਰਦਾਂ ਨੂੰ ਇਸ ਪਾਸੇ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਔਰਤ ਨੂੰ ਸੰਘਰਸ਼ ਦੇ ਰਾਹ ਤੇ ਪਾਉਣ । ਜਦੋਂ ਔਰਤ ਚਾਰ-ਦੀਵਾਰੀ ਤੋਂ ਬਾਹਰ ਆਵੇਗੀ ਤਾਂ ਸਭ ਸੱਚਾਈ ਹੌਲੀ-ਹੌਲੀ ਆਪਣੇ-ਆਪ ਸਾਹਮਣੇ ਆਉਂਦੀ ਜਾਵੇਗੀ । ਜਿੰਨੀ ਦੇਰ ਇਹ ਸਮਾਜਿਕ ਢਾਂਚਾ ਨਹੀਂ ਬਦਲਿਆ ਜਾਂਦਾ, ਉੱਨੀ ਦੇਰ ਸਾਡੇ ਸਮਾਜ ਵਿਚੋਂ ਅੰਧ-ਵਿਸ਼ਵਾਸ ਦੂਰ ਨਹੀਂ ਕੀਤਾ ਜਾ ਸਕਦਾ ।

ਸਿਰਫ਼ ਅਨਪੜ੍ਹ ਹੀ ਅੰਧ-ਵਿਸ਼ਵਾਸਾਂ ਦਾ ਸ਼ਿਕਾਰ ਨਹੀਂ ਹੁੰਦੇ । ਪੜ੍ਹੇ-ਲਿਖੇ ਡਾਕਟਰ ਵੀ ਅੰਧ-ਵਿਸ਼ਵਾਸਾਂ 'ਚ ਬੁਰੀ ਤਰ੍ਹਾਂ ਜਕੜੇ ਹੋਏ ਹਨ । ਜ਼ਿਆਦਾ ਅਮੀਰ ਇਸ ਕਰਕੇ ਇਸ ਜਾਲ 'ਚ ਫਸਦੇ ਹਨ ਤੇ ਪੂਰਾ ਦਿਨ ਮੂਰਤਾਂ ਅੱਗੇ ਨੱਕ ਰਗੜਦੇ ਹਨ ਕਿ ਉਨ੍ਹਾਂ ਦੇ ਹੱਥੋਂ ਉਨ੍ਹਾਂ ਦੀ ਅਮੀਰੀ ਖੁੱਸ ਨਾ ਜਾਵੇ ।

ਸੋ ਔਰਤਾਂ ਨੂੰ ਅੰਧ-ਵਿਸ਼ਵਾਸਾਂ 'ਚੋਂ ਬਾਹਰ ਕੱਢ ਕੇ ਇਕ ਤੰਦਰੁਸਤ ਦੁਨੀਆਂ ਦੇ ਦਰਸ਼ਨ ਕਰਵਾਉਣੇ ਬਹੁਤ ਜ਼ਰੂਰੀ ਹਨ । ਇਹ ਫਰਜ਼ ਕਿਸੇ ਇਕ ਦਾ ਨਹੀਂ, ਸਗੋਂ ਪੂਰੇ ਸਮਾਜ ਦਾ ਹੈ । ਔਰਤ ਆਪਣੇ-ਆਪ ਨੂੰ ਕਮਜ਼ੋਰ ਸਮਝਦੀ ਹੈ, ਇਸੇ ਲਈ ਉਹ ਇਨ੍ਹਾਂ ਪਖੰਡਾਂ, ਅੰਧ-ਵਿਸ਼ਵਾਸਾਂ ਦਾ ਸਹਾਰਾ ਲੈਂਦੀ ਹੈ । ਜਦੋਂ ਉਹ ਚੇਤੰਨ ਹੋ ਜਾਵੇਗੀ ਕਿ ਉਹ ਕਮਜ਼ੋਰ ਨਹੀਂ ਹੈ, ਉਹ ਵੀ ਮਰਦ ਦਾ ਮੁਕਾਬਲਾ ਕਰ ਸਕਦੀ ਹੈ, ਤਦ ਹੀ ਅੰਧ-ਵਿਸ਼ਵਾਸਾਂ, ਪਖੰਡਾਂ ਤੋਂ ਮੁਕਤ ਇਕ ਤੰਦਰੁਸਤ ਸਮਾਜ ਦੀ ਸਥਾਪਨਾ ਹੋ ਸਕਦੀ ਹੈ ।

**ਸ਼ਰਨਜੀਤ**
**ਇੰਫਾਲ (ਮਨੀਪੁਰ)**

# ਭਗਤ ਸਿੰਘ ਨੇ ਕਿਹਾ ਸੀ

**ਤਰਕਸ਼ੀਲਤਾ ਬਾਰੇ**—ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ, ਉਸਨੂੰ ਲਾਜ਼ਮੀ ਤੌਰ ਉਤੇ ਪੁਰਾਣੇ ਵਿਸ਼ਵਾਸ ਦੀ ਹਰ ਗੱਲ ਦੀ ਆਲੋਚਨਾ ਕਰਨੀ ਪਏਗੀ, ਇਹਦੇ ਵਿਚ ਅਵਿਸ਼ਵਾਸ ਪ੍ਰਗਟ ਕਰਨਾ ਪਏਗਾ ਤੇ ਇਹਦੇ ਹਰ ਪਹਿਲੂ ਨੂੰ ਵੰਗਾਰਨਾ ਪਏਗਾ। ਪ੍ਰਚਲਿਤ ਵਿਸ਼ਵਾਸ ਦੀ ਇਕੱਲੀ-ਇਕੱਲੀ ਗੱਲ ਦੀ ਬਾਦਲੀਲ ਪੁਣਛਾਣ ਕਰਨੀ ਹੋਵੇਗੀ। ਜੇ ਕੋਈ ਦਲੀਲ ਨਾਲ ਕਿਸੇ ਸਿਧਾਂਤ ਜਾ ਫਲਸਫੇ ਵਿਚ ਵਿਸ਼ਵਾਸ ਕਰਨ ਲਗਦਾ ਹੈ, ਤਾਂ ਉਸਦਾ ਵਿਸ਼ਵਾਸ ਸਰਾਹੁਣ ਯੋਗ ਹੈ। ਉਹਦੀ ਦਲੀਲ ਗਲਤ ਜਾਂ ਉਕਾ ਹੀ ਬੇਬੁਨਿਆਦ ਹੋ ਸਕਦੀ ਹੈ। ਪਰ ਉਹਨੂੰ ਦਰੁਸਤ ਰਾਹ ਉਤੇ ਲਿਆਂਦਾ ਜਾਣਾ ਚਾਹੀਦਾ ਹੈ ਕਿਉਂਕ ਤਰਕਸ਼ੀਲਤਾ ਉਸਦੀ ਜਿੰਦਗੀ ਦਾ ਧਰੂ-ਤਾਰਾ ਜੋ ਹੁੰਦੀ ਹੈ। ਪਰ ਨਿਰਾ ਵਿਸ਼ਵਾਸ ਤੇ ਅੰਨ੍ਹਾ ਵਿਸ਼ਵਾਸ ਖਤਰਨਾਕ ਹੁੰਦਾ ਹੈ। ਇਹ ਦਿਮਾਗ ਨੂੰ ਕੁੰਦ ਬਣਾਉਂਦਾ ਹੈ ਅਤੇ ਬੰਦੇ ਨੂੰ ਪ੍ਰਤੀਗਾਮੀ (ਪਿਛਾਂਹ-ਖਿੱਚੂ) ਬਣਾ ਦਿੰਦਾ ਹੈ। ਜਿਹੜਾ ਵੀ ਬੰਦਾ ਯਥਾਰਥ ਵਾਦੀ ਹੋਣ ਦਾ ਦਾਅਵਾ ਕਰਦਾ ਹੈ ਉਹਨੂੰ ਸਮੁੱਚੇ ਪੁਰਾਤਨ ਵਿਸ਼ਵਾਸ ਨੂੰ ਚੈਲੰਜ ਕਰਨਾ ਪਵੇਂਗਾ।

**ਧਰਮ ਬਾਰੇ**—ਮੇਰਾ ਵਿਸ਼ਵਾਸ ਹੈ ਕਿ ਜਿਹਨਾਂ ਅਰਥਾਂ ਵਿਚ 'ਧਰਮ' ਸ਼ਬਦ ਅਜੇ ਤੱਕ ਇਸਤੇਮਾਲ ਹੁੰਦਾ ਰਿਹਾ ਹੈ ਉਹਨਾਂ ਅਰਥਾ ਨੂੰ ਹੁਣ ਕੋਈ ਪਿਆਰ ਨਹੀਂ ਕਰ ਸਕਦਾ। ਹੁਣ ਤੱਕ ਲੱਗਭਗ ਸਾਰੇ ਧਰਮਾਂ ਨੇ ਮਨੁੱਖ ਨੂੰ ਇਕ ਦੂਜੇ ਤੋਂ ਜੁਦਾ ਕੀਤਾ ਹੈ ਤੇ ਲੜਾਇਆ ਹੈ। ਦੁਨੀਆਂ 'ਚ ਜਿੰਨਾ ਖੂਨ-ਖਰਾਬਾ ਧਰਮ ਦੇ ਠੇਕੇਦਾਰਾਂ ਨੇ ਕੀਤਾ ਹੈ, ਸ਼ਾਇਦ ਹੀ ਕਿਸੇ ਹੋਰ ਨੇ ਕੀਤਾ ਹੋਵੇ। ਸਚਾਈ ਤਾਂ ਇਹ ਹੈ ਕਿ ਧਰਤੀ ਦੇ ਸੁਰਗ ਨੂੰ ਧਰਮ ਦੀ ਓਟ ਲੈ ਕੇ ਹੀ ਉਜਾੜਿਆ ਗਿਆ ਹੈ ਤੇ ਜਿਹੜਾ ਧਰਮ ਮਨੁੱਖ ਨੂੰ ਮਨੁੱਖ ਤੋਂ ਜੁਦਾ ਕਰੇ, ਮੁਹੱਬਤ ਦੀ ਥਾਂ ਨਫਰਤ ਵਧਾਵੇ, ਅੰਧ ਵਿਸ਼ਵਾਸ਼ ਦਾ ਹੌਂਸਲਾ ਵਧਾ ਕੇ ਬੌਧਿਕ ਉਨਤੀ 'ਚ ਰੁਕਾਵਟ ਬਣੇ, ਦਿਮਾਗਾਂ ਨੂੰ ਖੁੰਢਾ ਕਰ ਦੇਵੇ, ਉਹ ਮੇਰਾ ਧਰਮ ਕਦੇ ਵੀ ਨਹੀਂ ਹੋ ਸਕਦਾ ਮੇਰੇ ਨੇੜੇ ਹਰ ਉਹ ਕਦਮ, ਜੋ ਮਨੁੱਖਤਾ ਨੂੰ ਸੁਖਦਾਈ ਬਣਾ ਸਕੇ, ਬਰਾਬਰੀ, ਉਨਤੀ ਤੇ ਭਾਈਚਾਰੇ ਦੇ ਰਾਹ 'ਤੇ ਇਕ ਲਾਂਘ ਹੋਰ ਪੁਟ ਸਕੇ, ਮੇਰਾ ਧਰਮ ਹੈ। ਮੇਰੇ ਲਈ ਇਹ ਧਰਤੀ, ਮੇਰਾ ਭਾਰਤ ਮੇਰੇ ਲਈ ਸੁਰਗ ਹੈ। ਇਸਤੇ ਰਹਿੰਦਾ ਹਰ ਮਨੁੱਖ ਮੇਰਾ ਦੇਵਤਾ ਹੈ, ਮੇਰਾ ਭਗਵਾਨ ਹੈ। ਰੱਬ ਨੂੰ ਰੱਬ ਨਾਲ ਲੜਾਕੇ ਮੇਰੇ ਸੁਰਗ ਨੂੰ ਨਰਕ ਬਨਾਉਣ ਵਾਲੀ ਹਰ ਤਾਕਤ ਦਾ ਸਫਾਇਆ ਕਰ, ਮਨੁੱਖ ਨੂੰ ਵਰਗਹੀਣ (ਜਮਾਤ ਰਹਿਤ) ਸਮਾਜ਼ ਵੱਲ ਵਧਾਉਣ ਵਾਲਾ ਹਰ ਕਦਮ, ਮੇਰਾ ਧਰਮ ਹੈ।

**ਰੱਬ ਬਾਰੇ**—ਰੱਬ ਦੇ ਆਦਿ ਬਾਰੇ ਮੇਰਾ ਆਪਣਾ ਵਿਚਾਰ ਇਹ ਹੈ ਕਿ ਜਦ ਮਨੁੱਖ ਨੂੰ ਆਪਣੀਆਂ ਸੀਮਾਵਾਂ, ਕਮਜ਼ੋਰੀਆਂ ਤੇ ਕਮੀਆਂ ਦਾ ਅਹਿਸਾਸ ਹੋ ਗਿਆ ਤਾਂ ਉਸਨੇ ਰੱਬ ਦੀ ਕਾਲਪਨਿਕ ਹੋਂਦ ਬਣਾ ਲਈ, ਤਾਂ ਕਿ ਇਮਤਿਹਾਨੀ ਹਾਲਤ ਦਾ ਦ੍ਰਿੜਤਾ ਨਾਲ ਸਾਹਮਣਾ ਕਰਨ ਲਈ ਮਨੁੱਖ ਨੂੰ ਹੌਂਸਲਾ ਮਿਲੇ, ਤਾਂ ਕਿ ਸਾਰੇ ਖਤਰਿਆਂ ਦਾ ਜਵਾਂ-ਮਰਦੀ ਨਾਲ ਮੁਕਾਬਲਾ ਕਰ ਸਕੇ ਅਤੇ ਖੁਸ਼ਹਾਲੀ ਤੇ ਅਮੀਰੀ ਹਾਲਤ ਵਿਚ ਆਪਣੀਆਂ ਇਛਾਵਾਂ ਉਤੇ ਕਾਬੂ ਪਾ ਸਕੇ। ਮਨੁੱਖ ਨੇ ਰੱਬ ਨੂੰ ਇਸਦੇ ਨਿਜਰੂਪਕ ਨੇਮਾਂ ਅਤੇ ਪਾਲਣਹਾਰ ਗੁਣਾਂ ਦੇ ਰੂਪ ਵਿਚ ਚਿਤਵਿਆ ਸੀ ਤੇ ਚਿਤਰਿਆ ਸੀ। ਓਹਦੀ ਕਰੋਪੀ ਅਨੇ ਨਿਜਰੂਪਕ ਨੇਮਾਂ ਨੂੰ ਵਿਚਾਰਨ ਵੇਲੇ ਉਹ ਤਾੜਨਾ ਦਾ ਕੰਮ ਦਿੰਦਾ ਸੀ, ਤਾਂ ਕਿ ਮਨੁੱਖ ਸਮਾਜ ਵਾਸਤੇ ਖਤਰਾ ਨਾ ਬਣ ਜਾਵੇ। ਉਹਦੇ ਪਾਲਣਹਾਰ ਗੁਣਾਂ ਵਿਚ ਉਹ ਮਾਂ-ਬਾਪ, ਭੈਣ, ਭਾਈ, ਦੋਸਤ ਤੇ ਮਦਦਗਾਰ ਸੀ ਤਾਂਕਿ ਉਸ ਹਾਲਤ ਵਿਚ ਜਦ ਬੰਦੇ ਨੂੰ ਔਖੇ ਵੇਲੇ ਹਰ ਕੋਈ ਛੱਡ ਜਾਏ ਤਾਂ ਉਸ ਘੜੀ ਵੀ ਬੰਦੇ ਨੂੰ ਇਹ ਧਰਵਾਸ ਰਹੇ ਕਿ ਉਹਦੀ ਮਦਦ ਕਰਨ ਲਈ, ਉਹਨੂੰ ਢਾਰਸ ਦੇਣ ਲਈ ਸਦਾ ਸਲਾਮਤ ਰਹਿਣ ਵਾਲਾ ਸੱਚਾ ਮਿੱਤਰ ਰੱਬ ਹੈ। ਆਦਿ ਕਾਲ ਵਿਚ ਰੱਬ (ਦਾ ਸੰਕਲਪ) ਸਮਾਜ ਲਈ ਲਾਹੇਵੰਦ ਸੀ। ਔਖੀ ਘੜੀ ਵੇਲੇ ਰੱਬ ਦਾ ਵਿਚਾਰ ਬੰਦੇ ਲਈ ਮਦਦਗਾਰ ਹੁੰਦਾ ਹੈ।

ਸਮਾਜ ਨੇ ਜਿਵੇਂ ਬੁਤ ਪੂਜਾ ਤੇ ਧਰਮ ਦੇ ਤੰਗ ਨਜ਼ਰ ਸੰਕਲਪ ਵਿਰੁਧ ਲੜਾਈ ਲੜੀ ਸੀ, ਉਸੇ ਤਰ੍ਹਾਂ ਸਮਾਜ ਨੂੰ ਰੱਬ ਦੇ ਵਿਸ਼ਵਾਸ਼ ਵਿਰੁੱਧ ਲੜਨਾ ਪੈਣਾ ਹੈ। ਇਸ ਤਰ੍ਹਾਂ ਜਦ ਬੰਦਾ ਆਪਣੇ ਪੈਰੀਂ ਹੋਣ ਦੀ ਕੋਸ਼ਿਸ ਕਰਨ ਲੱਗਾ ਤੇ ਯਥਾਰਥਵਾਦੀ ਹੋਣ ਲੱਗਾ ਤਾਂ ਉਹਨੂੰ ਰੱਬ ਦਾ ਵਿਸ਼ਵਾਸ਼ ਲਾਂਭੇ ਸੁਟਣਾ ਪਏਗਾ ਅਤੇ ਹਰ ਮੁਸ਼ਕਲ, ਹਰ ਆਫਤ ਤੇ ਹਰ ਤਰ੍ਹਾਂ ਦੀ ਹਾਲਤ ਦਾ ਡੱਟ ਕੇ ਮੁਕਾਬਲਾ ਕਰਨਾ ਪਏਗਾ।





# ਪਾਸ਼ ਨੇ ਕਿਹਾ ਸੀ

ਕਿ—
ਸਭ ਤੋਂ ਖਤਰਨਾਕ ਹੁੰਦਾ ਹੈ
ਮੁਰਦਾ ਸ਼ਾਂਤੀ ਨਾਲ ਭਰ ਜਾਣਾ
ਨਾ ਹੋਣਾ ਤੜਪ ਦਾ
ਸਭ ਸਹਿਣ ਕਰ ਜਾਣਾ
ਘਰਾਂ ਤੋਂ ਨਿਕਲਣਾ ਕੰਮ ਤੇ
ਤੇ ਕੰਮ ਤੋਂ ਘਰ ਜਾਣਾ
ਸਭ ਤੋਂ ਖਤਰਨਾਕ ਹੁੰਦਾ ਹੈ
ਸਾਡੇ ਸੁਪਨਿਆਂ ਦਾ ਮਰ ਜਾਣਾ
ਅਤੇ—
ਸਭ ਤੋਂ ਖਤਰਨਾਕ ਉਹ ਅੱਖ ਹੁੰਦੀ ਹੈ
ਜੋ ਸਭ ਦੇਖਦੀ ਹੋਈ ਵੀ ਠੰਢੀ ਯੱਖ ਹੁੰਦੀ ਹੈ
ਸਭ ਤੋਂ ਖਤਰਨਾਕ ਉਹ ਚੰਨ ਹੁੰਦਾ ਹੈ
ਜੋ ਹਰ ਕਤਲ ਕਾਂਡ ਦੇ ਬਾਅਦ
ਸੁੰਨ ਹੋਏ ਵਿਹੜਿਆਂ ਵਿਚ ਚੜ੍ਹਦਾ ਹੈ
ਪਰ ਤੁਹਾਡੀਆਂ ਅੱਖਾਂ ਨੂੰ ਮਿਰਚਾਂ ਵਾਂਗ ਨਹੀਂ ਲੜਦਾ ਹੈ
ਤੇ ਸੁਚੇਤ ਕੀਤਾ ਸੀ—
ਮੇਰੇ ਯਾਰੋ ਅਸਾਡੇ ਵਕਤ ਦਾ ਇਤਹਾਸ
ਬੱਸ ਏਨਾ ਨਾ ਰਹਿ ਜਾਵੇ
ਕਿ ਅਸੀਂ ਹੌਲੀ ਹੌਲੀ ਮਰਨ ਨੂੰ ਹੀ
ਜੀਣਾ ਸਮਝ ਬੈਠੇ ਸਾਂ
ਇਹ ਵੀ ਸਪਸ਼ਟ ਕੀਤਾ ਸੀ—
ਮੇਰੀ ਦੋਸਤ, ਕਵਿਤਾ ਬਹੁਤ ਹੀ ਨਿਸੱਤੀ ਹੋ ਗਈ ਹੈ
ਜਦ ਕਿ ਹਥਿਆਰਾਂ ਦੇ ਨੌਂਹ
ਭੈੜੀ ਤਰ੍ਹਾਂ ਵਧ ਆਏ ਹਨ
ਤੇ ਹੁਣ ਹਰ ਤਰ੍ਹਾਂ ਦੀ ਕਵਿਤਾ ਤੋਂ ਪਹਿਲਾਂ
ਹਥਿਆਰਾਂ ਨਾਲ ਯੁੱਧ ਕਰਨਾ ਜ਼ਰੂਰੀ ਹੋ ਗਿਆ ਹੈ
ਪਰ ਅਸੀਂ—
ਅਸੀਂ ਜਿਨ੍ਹਾ ਨੇ ਯੁੱਧ ਨਹੀਂ ਕੀਤਾ
ਤੇਰੇ ਸਾਊ ਪੁੱਤ ਨਹੀਂ ਹਾਂ ਜਿੰਦਗੀ
ਉਂਜ ਅਸੀਂ ਸਦਾ ਸਾਊ ਬਣਨਾ ਲੋਚਦੇ ਰਹੇ
ਅਸੀਂ ਦੋ ਰੋਟੀਆਂ ਤੇ ਮਾੜੀ ਜਿਹੀ ਰਜਾਈ ਬਦਲੇ
ਯੁੱਧ ਦੇ ਅਕਾਰ ਨੂੰ ਸੰਗੋੜਨਾ ਚਾਹਿਆ।
ਅਸੀਂ ਬਰਛੀ ਦੇ ਵਾਂਗ ਹੱਡਾਂ ਵਿਚ ਖੁੱਭੇ ਹੋਏ
ਸਾਲਾਂ ਨੂੰ ਉਮਰ ਕਹਿੰਦੇ ਰਹੇ
ਜਦ ਹਰ ਘੜੀ ਬਿਫਰੇ ਸ਼ਰੀਕ ਵਾਂਗ ਸਿਰ ਤੇ ਗੜਕਦੀ ਰਹੀ
ਅਸੀਂ ਸੰਦੂਕ ਵਿਚ ਲੁਕ ਲੁਕ ਕੇ ਯੁੱਧ ਨੂੰ ਟਾਲਦੇ ਰਹੇ।
ਹੁਣ ਤਾਂ ਹੁੰਗਾਰਾ ਭਰੀਏ—
ਅਸੀਂ ਲੜਾਂਗੇ
ਕਿ ਲੜਨ ਬਾਝੋਂ ਕੁਝ ਵੀ ਨਹੀਂ ਮਿਲਦਾ
ਅਸੀਂ ਲੜਾਂਗੇ
ਕਿ ਹਾਲੇ ਤੱਕ ਲੜੇ ਕਿਉਂ ਨਹੀਂ
ਅਸੀਂ ਲੜਾਂਗੇ
ਆਪਣੀ ਸਜ਼ਾ ਕਬੂਲਣ ਲਈ
ਲੜ ਕੇ ਮਰ ਚੁੱਕਿਆਂ ਦੀ ਯਾਦ ਜਿੰਦਾ ਰੱਖਣ ਲਈ
ਅਸੀਂ ਲੜਾਂਗੇ ਸਾਥੀ......
ਕਿਉਂਕਿ—
ਵਕਤ ਬੜਾ ਚਿਰ
ਕਿਸੇ ਬੇਕਾਬੂ ਘੋੜੇ ਵਰਗਾ ਰਿਹਾ ਹੈ
ਜੋ ਸਾਨੂੰ ਘਟੀਟਦਾ ਹੋਇਆ ਜ਼ਿੰਦਗੀ ਤੋਂ ਬਹੁਤ ਦੂਰ ਲੈ ਗਿਆ ਹੈ
ਕੁਝ ਨਹੀਂ ਬੱਸ ਯੁੱਧ ਹੀ ਇਸ ਘੋੜੇ ਦੀ ਲਗਾਮ ਬਣ ਸਕੇਗਾ
ਬੱਸ ਯੁੱਧ ਹੀ ਇਸ ਘੋੜੇ ਦੀ ਲਗਾਮ ਬਣ ਸਕੇਗਾ।

---

**ਹਰਜੀਤ ਸੈਣੀ**

ਹੀਰ ਆਖਦੀ ਜੋਗੀਆ ਝੂਠ ਆਖੇਂ,
ਕਿਹੜਾ ਪੁਛਦਾ ਤੀਵੀਂ ਦੀ ਬਾਤ ਮੀਆਂ।
ਇਥੇ ਮਰਦ ਪ੍ਰਧਾਨ ਸਮਾਜ ਅੰਦਰ,
ਦੁੱਖ ਝੱਲਦੀ ਹੈ ਔਰਤ ਜਾਤ ਮੀਆਂ।
ਅਨੇਕਾਂ ਭੈਣਾਂ ਨੂੰ ਨਿਤ ਦਹੇਜ ਬਦਲੇ,
ਮਿਲਦੀ ਮੌਤ ਹੈ ਵਿਚ ਸੌਗਾਤ ਮੀਆਂ।
ਕੁੜੀਆਂ ਗਰਭ ਅੰਦਰ ਹੀ ਮਾਰ ਦਿੰਦੇ,
ਲੋਕੀ ਕਰਨ ਲੱਗੇ ਜੀਆ ਘਾਤ ਮੀਆਂ।

**ਪੇਸ਼ਕਸ਼—ਜਤਿੰਦਰ, ਲੁਧਿਆਣਾ**

ਬੱਚਿਆਂ ਦੀ ਕਲਮ ਤੋਂ—

# ਅਸੀਂ ਤਰਕਸ਼ੀਲ ਕਿਵੇਂ ਬਣੀਏ !

ਦੁਨੀਆਂ ਵਿਚ ਅਨੇਕ ਤਰ੍ਹਾਂ ਦੇ ਮਨੁੱਖ ਹਨ। ਸਭ ਦੇ ਵਿਚਾਰ ਸੁਭਾ ਇਕ ਦੂਜੇ ਤੋਂ ਅੱਡ ਅੱਡ ਹੁੰਦੇ ਹਨ। ਪਰ ਮੁੱਖ ਤੌਰ ਤੇ ਇਨ੍ਹਾਂ ਨੂੰ ਦੋ ਹੀ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ—ਇਕ ਅੰਧ ਵਿਸ਼ਵਾਸੀ ਤੇ ਦੂਜੇ ਤਰਕਸ਼ੀਲ।

ਅੰਧ ਵਿਸ਼ਵਾਸੀ ਵਿਚਾਰਾਂ ਦਾ ਮਨੁੱਖ ਹੋਣਾ ਜਨਮ ਦਾ ਹੀ ਤੋਹਫਾ ਨਹੀਂ ਹੈ ਸਗੋਂ ਇਹ ਤਾ ਅੰਧ ਵਿਸ਼ਵਾਸ਼ੀ ਪਰਿਵਾਰ ਦੁਆਰਾ ਅਤੇ ਅੰਧ ਵਿਸ਼ਵਾਸੀ ਸਮਾਜ ਦੁਆਰਾ ਦਿਤੀ ਸਿਖਿਆ ਕਾਰਨ ਹੁੰਦਾ ਹੈ। ਪਰ ਫਿਰ ਵੀ ਇਹ ਜ਼ਰੂਰੀ ਨਹੀਂ ਹੈ ਕਿ ਅਸੀਂ ਅੰਧ ਵਿਸ਼ਵਾਸੀ ਘਰਾਂ ਵਿਚ ਜਨਮ ਲੈ ਕੇ ਸਦਾ ਹੀ ਅੰਧ ਵਿਸ਼ਵਾਸੀ ਬਣੇ ਰਹੀਏ। ਸਾਨੂੰ ਅਜਿਹੇ ਹਮਰਾਹੀਆਂ ਅਤੇ ਪਥ-ਪ੍ਰਦਰਸ਼ਕਾਂ ਦੀ ਭਾਲ ਕਰਨੀ ਚਾਹੀਦੀ ਹੈ ਜੋ ਸਾਨੂੰ ਤਰਕ-ਸੋਚ ਦੇ ਸਕਣ।

ਬੱਚਾ ਜਦੋਂ ਤੋਂ ਹੋਸ਼ ਸੰਭਾਲਦਾ ਹੈ ਉਦੋਂ ਤੋਂ ਹੀ ਘਰ ਵਾਲੇ ਉਸਨੂੰ ਅੰਧ ਵਿਸ਼ਵਾਸੀ ਜੰਜੀਰਾਂ ਵਿਚ ਜਕੜਨਾ ਸ਼ੁਰੂ ਕਰ ਦਿੰਦੇ ਹਨ। ਉਸਨੂੰ ਬਚਪਨ ਵਿਚ ਹੀ ਪੂਜਾਪਲਾਂ ਵਿਚ ਹਿੱਸਾ ਲੈਣਾ, ਮੁਰਾਦਾਂ ਮੰਗਣਾ, ਸਾਧੂ-ਸੰਤਾਂ ਤੇ ਬ੍ਰਾਹਮਣਾਂ ਦੇ ਪੈਰੀਂ ਹੱਥ ਲਾਉਣਾ, ਘਰ ਵਿਚ ਕੀਤੇ ਜਾਣ ਵਾਲੇ ਅੰਧ ਵਿਸ਼ਵਾਸ਼ੀ ਕੰਮਾਂ ਵਿਚ ਹਿੱਸਾ ਲੈਣਾ ਸਿਖਾਇਆ ਜਾਂਦਾ ਹੈ।

ਕੁਝ ਬੱਚੇ ਜਨਮ ਤੋਂ ਹੀ ਇੰਨੀ ਤੀਖਣ ਸੋਚ ਵਾਲੇ ਹੁੰਦੇ ਹਨ ਕਿ ਉਹ ਆਪਣੇ ਮਾਂ-ਬਾਪ ਤੋਂ ਹਰ ਕੰਮ ਜਾਂ ਗੱਲ ਬਾਰੇ ਸੁਆਲ ਪੁਛਦੇ ਰਹਿੰਦੇ ਹਨ ਪਰ ਅੰਧ ਵਿਸ਼ਵਾਸੀ ਮਾਪੇ ਬੱਚੇ ਦੇ ਇਨ੍ਹਾਂ ਸੁਆਲਾਂ ਦਾ ਜੁਆਬ ਦੇਣ ਤੋਂ ਅਸਮਰਥ ਹੁੰਦੇ ਹਨ। ਸੋ ਉਹ ਬੱਚੇ ਨੂੰ ਡਾਂਟਦੇ ਜਾਂ ਮਾਰਦੇ ਹਨ ਤੇ ਆਖਦੇ ਹਨ ਕਿ ਜਿਵੇਂ ਉਨ੍ਹਾਂ ਨੂੰ ਉਨ੍ਹਾਂ ਦੇ ਵੱਡੇ ਵਡੇਰੇ ਕਹਿ ਗਏ ਹਨ, ਉਹ ਉਸੇ ਤਰ੍ਹਾਂ ਕੰਮ ਕਰ ਰਹੇ ਹਨ। ਸੋ ਬੱਚਿਆਂ ਨੂੰ ਵੀ ਉਸੇ ਤਰ੍ਹਾਂ ਹੀ ਕਰਨਾ ਚਾਹੀਦਾ ਹੈ ਜਿਵੇਂ ਉਨ੍ਹਾਂ ਨੂੰ ਮਾਂ-ਬਾਪ ਆਖਦੇ ਹਨ। ਬੱਚੇ ਦੇ ਕੋਮਲ ਮਨ ਤੇ ਸੱਟ ਜਿਹੀ ਵਜਦੀ ਹੈ ਭਾਲੇ ਉਹ ਚੁੱਪ ਵੱਟ ਲੈਂਦਾ ਹੈ ਪਰ ਉਸਦੀ ਜਿਗਿਆਸਾ ਬਣੀ ਰਹਿੰਦੀ ਹੈ। ਉਹ ਆਪਣੇ ਆਂਢ-ਗੁਆਂਢ ਵਿਚੋਂ ਆਪਣੇ ਸੁਆਲਾਂ ਦੇ ਜੁਆਬ ਲੱਭਣ ਲੱਗਦਾ ਹੈ ਪਰ ਸਮਾਜ ਵਿਚਲੇ ਅੰਧ ਵਿਸ਼ਵਾਸੀ ਮਹੌਲ ਵਿਚ ਵੀ ਉਸਨੂੰ ਆਪਣੇ ਸੁਆਲਾਂ ਦਾ ਜੁਆਬ ਨਹੀਂ ਲੱਭਦਾ। ਇਸ ਤਰ੍ਹਾਂ ਬੱਚੇ ਦੀ ਜਿਗਿਆਸਾ ਮੱਧਮ ਪੈਣ ਲਗਦੀ ਹੈ ਤੇ ਬੱਚੇ ਨੂੰ ਇਸ ਤਰ੍ਹਾਂ ਲੱਗਣ ਲੱਗਦਾ ਹੈ ਕਿ ਉਸਨੂੰ ਆਪਣੇ ਸੁਆਲਾਂ ਦਾ ਜੁਆਬ ਨਹੀਂ ਮਿਲੇਗਾ ਸੋ ਉਸਨੂੰ ਆਪਣੇ ਮਾਂ-ਬਾਪ ਦੀ ਗੱਲ ਮੰਨਕੇ ਉਸੇ ਸਮਾਜ ਵਿਚ ਰਲ ਜਾਣਾ ਚਾਹੀਦਾ ਹੈ ਜਿਸਦਾ ਕਿ ਉਹ ਇਕ ਅੰਗ ਹੈ।

ਮੇਰੇ ਨਾਲ ਵੀ ਅਕਸਰ ਇਹੀ ਕੁਝ ਵਾਪਰਦਾ ਰਿਹਾ ਹੈ। ਸਮਾਜ ਦੇ 90% ਲੋਕ ਅੰਧ ਵਿਸ਼ਵਾਸੀ ਹਨ ਤੇ ਘਰਦੇ ਲਗਭਗ 99%। ਸੋ ਇਸ ਤਰ੍ਹਾਂ ਦੇ ਅੰਧ ਵਿਸ਼ਵਾਸ਼ੀ ਮਹੌਲ ਵਿਚ ਮੈਂ ਸੋਚਦੀ ਹਾਂ ਕਿ ਅਸੀਂ ਤਰਕਸ਼ੀਲ ਕਿਵੇਂ ਬਣੀਏ ? ਇਸਦੇ ਲਈ ਵੱਡੇ ਪੱਧਰ ਤੇ ਸੰਘਰਸ਼ ਦੀ ਲੋੜ ਹੈ।

ਕਿਰਨ ਬਾਲਾ ਵਿਦਿਆਰਥਣ ਦਸਵੀਂ
ਸ. ਹ. ਸਕੂਲ ਬਡਸਿੱਕਰੀ, ਕੈਥਲ (ਹਰਿਆਣਾ)

# ਲਾਈਫ਼ ਮੈਂਬਰਸ਼ਿਪ

62. ਪਰਮਜੀਤ ਕੌਰ
ਪੰਜਾਬ ਹਾਊਸਿੰਗ ਬੋਰਡ ਕਾਲੋਨੀ, ਲੁਧਿਆਣਾ।

63. ਜਗਤਾਰ ਸਿੰਘ ਸੀਨੀਅਰ ਅਕਾਊਂਟੈਂਟ
ਮਕਾਨ ਨੰ: 369, ਸਰਦਾਰ ਬਸਤੀ, ਸੰਗਰੂਰ।

64. ਰੇਸ਼ਮ ਸਿੰਘ S/o ਸ੍ਰੀ ਟੇਕ ਸਿੰਘ
VPO. ਪਥਰਾਲਾ, ਜ਼ਿਲ੍ਹਾ ਬਠਿੰਡਾ।

65. ਸੁਰਿੰਦਰ ਸਿੰਘ
ਚੌੜੀ ਸੜਕ, ਮੇਨ ਗਾਰਡ ਰੂਮ, ਹਲਵਾਰਾ।



# ਨਾਜਰ ਸਿੰਘ ਨਹੀਂ ਰਹੇ



ਜਨਮ ਲੈਣਾ, ਵੱਡੇ ਹੋਣਾ, ਸੰਤਾਨ ਪੈਦਾ ਹੋਣੀ, ਬੁਢਾਪੇ ਦਾ ਆਉਣਾ ਅਤੇ ਅੰਤ ਵਿਚ ਮਰ ਜਾਣਾ ਹਰ ਜਿਉਂਦੀ ਦੇਹ ਦਾ ਲਾਜ਼ਮੀ ਜੀਵਨ ਚੱਕਰ ਹੈ। ਮਨੁੱਖ ਦੇ ਰੂਪ ਵਿਚ ਮਾਦਾ ਚੇਤਨਤਾ ਦੇ ਪੱਖ ਤੋਂ ਉਚਤਮ ਪੜਾਅ ਤੇ ਪੁਜਦਾ ਹੈ ਅਤੇ ਇਸੇ ਚੇਤਨਤਾ ਸਦਕਾ ਹੀ ਮਨੁੱਖ ਆਪਣੇ ਇਸ ਉਚਤਮ ਪੜਾਅ ਨੂੰ ਛੱਡ ਕੇ ਮੁੜ ਨਿਰਜੀਵ ਚੇਤਨਤਾ ਰਹਿਤ ਮਾਦੇ ਵਿਚ ਨਹੀਂ ਬਦਲਣਾ ਚਾਹੁੰਦਾ। ਇਸੇ ਕਰਕੇ ਮੌਤ ਚਾਹੇ ਜਿੰਦਗੀ ਦੇ ਕਿਸੇ ਪੜਾਅ ਤੇ ਵੀ ਆਵੇ ਮਨੁੱਖ ਲਈ ਉਸਦਾ ਸਵਾਗਤ ਕਰਨਾ ਕਠਿਨ ਹੀ ਹੁੰਦਾ ਹੈ। ਪਰ ਜਦ ਮੌਤ ਵਿਅਕਤੀ ਵਲੋਂ ਆਪਣਾ ਜੀਵਨ ਚੱਕਰ ਪੂਰਾ ਕਰਨ ਤੋਂ ਪਹਿਲਾਂ ਅਧਵਾਟਿਉਂ ਹੀ ਆ ਜਾਵੇ ਤਾਂ ਉਹ ਸਚਮੁੱਚ ਹੀ ਬਹੁਤ ਦੁਖਦਾਈ ਹੁੰਦੀ ਹੈ। ਅਜਿਹੀ ਦੁਖਦਾਈ ਮੌਤ ਹੀ ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਦੇ ਸਰਗਰਮ ਮੈਂਬਰ ਨਾਜਰ ਸਿੰਘ ਛੀਨਾ ਦੀ ਹੋਈ। ਪਿੰਡ ਕਾਸਮ ਪੁਰ ਛੀਨਾ .ਬਠਿੰਡਾ) ਵਿਚ 20 ਨਵੰਬਰ, 1965 ਨੂੰ ਜਨਮੇ ਨਾਜਰ ਨੇ ਅਜੇ ਆਪਣੀ ਜ਼ਿੰਦਗੀ ਦੇ 25 ਵਰ੍ਹੇ ਵੀ ਪੂਰੇ ਨਹੀਂ ਕੀਤੇ ਸਨ ਕਿ ਇਕ ਬੱਸ ਨਾਲ ਹੋਏ ਐਕਸੀਡੈਂਟ ਰਾਹੀਂ ਮੌਤ ਦਾ ਸ਼ਿਕਾਰ ਹੋ ਗਿਆ।

ਸਕੂਲ ਸਮੇਂ ਦੌਰਾਨ ਨਾਜਰ ਸਿੰਘ ਖੇਡਾਂ ਅਤੇ ਸਾਇੰਸ ਮੇਲਿਆਂ ਵਿਚੋਂ ਪੰਜਾਬ ਪੱਧਰ ਦੇ ਇਨਾਮ ਜਿਤਦਾ ਰਿਹਾ। I. T. I. ਬੁਢਲਾਡਾ ਤੋਂ ਇਲੈਕਟ੍ਰੀਸ਼ੀਅਨ ਦੀ ਟਰੇਨਿੰਗ ਪਾਸ ਕਰਨ ਅਤੇ ਫਿਰ ਅਪਰੈਂਟਿਸਸ਼ਿਪ ਕਰਨ ਉਪਰੰਤ ਗੁਰੂ ਨਾਨਕ ਕਾਲਜ ਬੁਢਲਾਢਾ ਵਿਚ ਦਾਖਲਾ ਲਿਆ। ਮਿਲਾਪੜੇ ਸੁਭਾਅ ਦਾ ਨਾਜਰ ਸਿੰਘ ਤਰਕਸ਼ੀਲ ਸੋਸਾਇਟੀ ਦਾ ਸਰਗਰਮ ਵਰਕਰ ਸੀ ਅਤੇ ਉਸਨੇ ਪਿੰਡ ਦੇ ਕਾਫੀ ਨੌਜਵਾਨਾਂ ਨੂੰ ਤਰਕਸ਼ੀਲ ਬਣਾਇਆ ਸੀ। ਤਰਕਸ਼ੀਲ ਸੁਸਾਇਟੀ ਤੋਂ ਇਲਾਵਾ ਉਹ ਇੰਟਰਨੈਸ਼ਨਲਿਸਟ ਡਮੋਕਰੇਟਿਕ ਸਟੂਡੈਂਟਸ ਫਰੰਟ ਦਾ ਆਗੂ ਅਤੇ I. D. P. ਦਾ ਬਲਾਕ ਸਕੱਤਰ ਸੀ। ਉਸਦੀ ਭਰ ਜਵਾਨੀ ਵਿਚ ਹੋਈ ਮੌਤ ਦਾ ਉਸਦੇ ਪ੍ਰੀਵਾਰ ਅਤੇ ਨੇੜਲੇ ਸਾਥੀਆਂ ਤੋਂ ਇਲਾਵਾ ਇਹਨਾਂ ਜਥੇਬੰਦੀਆਂ ਨੂੰ ਵੱਡਾ ਘਾਟਾ ਪਿਆ ਹੈ।

# ਪਾਠਕ-ਵਿਚਾਰ ਮੰਚ—6

ਪ੍ਰਸਿੱਧ ਰੂਸੀ ਲੇਖਕ ਨਿਕੋਲਾਈ ਉਸਤ੍ਰੋਵਸਕੀ ਨੇ ਲਿਖਿਆ ਸੀ—'ਮਨੁੱਖ ਦੀ ਸਭ ਤੋਂ ਕੀਮਤੀ ਦੌਲਤ ਉਸਦੀ ਜ਼ਿੰਦਗੀ ਹੈ ਅਤੇ ਜੀਣ ਲਈ ਉਸ ਕੋਲ ਸਿਰਫ ਇੱਕੋ ਜ਼ਿੰਦਗੀ ਹੈ। ਉਸਨੂੰ ਆਪਣੀ ਜ਼ਿੰਦਗੀ ਇੰਜ ਬਿਤਾਉਣੀ ਚਾਹੀਦੀ ਹੈ ਕਿ ਅੱਗੇ ਜਾ ਕੇ ਅਜਾਈਂ ਬਿਤਾਏ ਵਰ੍ਹਿਆਂ ਲਈ ਉਸਨੂੰ ਦੁੱਖ ਜਾਂ ਅਫਸੋਸ ਨਾ ਹੋਵੇ......।'

ਪਰ ਇਹ ਜ਼ਿੰਦਗੀ ਕਿਵੇਂ ਬਿਤਾਈ ਜਾਵੇ ਤਾਂ ਕਿ ਇਹ ਅਫਸੋਸ ਨਾ ਹੋਵੇ ਕਿ ਵਰ੍ਹੇ ਅਜਾਈਂ ਬੀਤਦੇ ਜਾ ਰਹੇ ਹਨ, ਇਹ ਬਹੁਤ ਹੀ ਮਹੱਤਵਪੂਰਨ ਸਵਾਲ ਹੈ। ਇਹੀ ਸਵਾਲ ਇਸ ਵਾਰ ਤੁਹਾਡੇ ਅੱਗੇ ਰੱਖਿਆ ਜਾ ਰਿਹਾ ਹੈ ਕਿ ਜ਼ਿੰਦਗੀ ਦੀ ਸਾਰਥਿਕਤਾ ਕਿਸ ਗੱਲ ਵਿਚ ਬਣਦੀ ਹੈ। ਇਹ ਸਵਾਲ ਫਲਸਫੇ ਦੇ ਬੁਨਿਆਦੀ ਸਵਾਲਾਂ ਵਿਚੋਂ ਇਕ ਹੈ। ਕੁਝ ਮੁਤਾਬਿਕ ਇਸ ਜ਼ਿੰਦਗੀ ਦਾ ਉਦੇਸ਼ ਮੁਕਤੀ ਪ੍ਰਾਪਤ ਕਰਨਾ ਹੈ ਜਾਂ ਮੌਤ ਬਾਅਦ ਸਵਰਗ ਦੀ ਪ੍ਰਾਪਤੀ ਲਈ ਯਤਨ ਕਰਨਾ ਹੈ, ਕੁਝ ਮੁਤਾਬਿਕ ਇਸੇ ਦੁਨੀਆਂ ਨੂੰ ਵਧੀਆ ਬਣਾਉਣਾ ਅਤੇ ਕੁਝ ਹੋਰਾਂ ਮੁਤਾਬਿਕ ਬੰਦੇ ਨੂੰ ਖਾਣਾ-ਪੀਣਾ ਤੇ ਐਸ਼ ਕਰਨੀ ਚਾਹੀਦੀ ਹੈ। ਇਹ ਸਵਾਲ ਕੇਵਲ ਫਿਲਾਸਫਰਾਂ ਦੇ ਵਿਚਾਰਣ ਦਾ ਹੀ ਨਹੀਂ ਹੈ ਸਗੋਂ ਇਹ ਸਵਾਲ ਤੁਹਾਡੇ ਅੱਗੇ ਵੀ ਕਦੇ ਨਾ ਕਦੇ ਜ਼ਰੂਰ ਆ ਖੜ੍ਹਦਾ ਹੋਵੇਗਾ। ਸੋ ਇਸ ਵਾਰ ਦਾ ਵਿਸ਼ਾ ਹੈ—

## ਜ਼ਿੰਦਗੀ ਦੀ ਸਾਰਥਿਕਤਾ

ਇਸ ਬਾਰੇ ਤੁਹਾਡੇ ਵਿਚਾਰ 10 ਅਪ੍ਰੈਲ ਤੀਕ, 'ਸੰਪਾਦਕ ਤਰਕਸ਼ੀਲ, ਪੋਸਟ ਬਾਕਸ ਨੰ: 34, ਕੋਟਕਪੂਰਾ—151204' ਦੇ ਪਤੇ ਤੇ ਪਹੁੰਚ ਜਾਣੇ ਚਾਹੀਦੇ ਹਨ। ਵਿਚਾਰ ਸਾਫ ਲਿਖਾਈ ਵਿਚ ਹਾਸ਼ੀਆ ਛੱਡ ਕੇ ਕਾਗਜ਼ ਦੇ ਇਕ ਪਾਸੇ ਲਿਖੇ ਹੋਣੇ ਚਾਹੀਦੇ ਹਨ।

# ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ
# ਡਾ. ਕਵੂਰ ਦੀ ਯਾਦ ਵਿੱਚ ਸ਼ਾਨਦਾਰ ਸਮਾਗਮ

ਡਾ. ਕਵੂਰ (ਜਨਮ 10 ਅਪ੍ਰੈਲ, 1898) ਜਿਨ੍ਹਾਂ ਨੇ ਭਾਰਤ ਅਤੇ ਸ੍ਰੀ ਲੰਕਾ ਵਿਚ ਤਰਕਸ਼ੀਲ ਵਿਚਾਰਾਂ ਨੂੰ ਪ੍ਰਚਾਇਆ ਅਤੇ ਤਰ੍ਹਾਂ ਤਰ੍ਹਾਂ ਦੇ ਧੋਖੇਬਾਜ਼ਾਂ ਦੇ ਪਾਖੰਡ ਨੰਗੇ ਕੀਤੇ, ਉਹਨਾਂ ਦਾ ਜਨਮ ਦਿਹਾੜਾ ਮਨਾਉਣ ਲਈ 7 ਅਪ੍ਰੈਲ ਨੂੰ ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਕੋਟਕਪੂਰਾ ਵਿਖੇ ਸੂਬਾ ਪੱਧਰੀ ਸਮਾਗਮ ਕੀਤਾ ਜਾ ਰਿਹਾ ਹੈ।

ਇਸ ਸਮਾਗਮ ਵਿਚ—

—ਨਾਟਕ ਦਿਖਾਏ ਜਾਣਗੇ।<br>
—ਮੈਜਿਕ ਟ੍ਰਿਕ ਪੇਸ਼ ਕੀਤੇ ਜਾਣਗੇ।<br>
—ਡਾ. ਕਵੂਰ ਅਤੇ ਤਰਕਸ਼ੀਲ ਸੋਸਾਇਟੀ ਬਾਰੇ ਉਘੇ ਬੁਲਾਰੇ ਵਿਚਾਰ ਪੇਸ਼ ਕਰਨਗੇ।<br>
—ਤਰਕਸ਼ੀਲ ਮੈਗਜ਼ੀਨ ਦੇ ਪਾਠਕ ਵਿਚਾਰ ਮੰਚ ਮੁਕਾਬਲੇ ਦਾ ਇਨਾਮ ਵੰਡ ਸਮਾਗਮ ਹੋਵੇਗਾ।<br>
—ਡਾ. ਕਵੂਰ ਦਾ ਕੈਲੰਡਰ ਰਿਲੀਜ਼ ਕੀਤਾ ਜਾਵੇਗਾ।<br>
—ਪੁਸਤਕਾਂ, ਮੈਗਜ਼ੀਨ ਅਤੇ ਚਾਰਟ ਪ੍ਰਦਰਸ਼ਨੀਆਂ ਹੋਣਗੀਆਂ।<br>
—ਅਤੇ ਹੋਰ ਪ੍ਰੋਗਰਾਮ ਹੋਣਗੇ।

ਸਥਾਨ—ਮਿਉਂਸਪਲ ਪਾਰਕ ਕੋਟਕਪੂਰਾ

ਸਮਾਂ—10 ਵਜੇ

ਵਲੋਂ : ਸਟੇਟ ਕਮੇਟੀ<br>
ਤਰਕਸ਼ੀਲ ਸੋਸਾਇਟੀ, ਪੰਜਾਬ

**If Undelivered, Please Return**

TARKSHIL

Post Box No. 34

KOT KAPURA-151204

**PRINTED MATTER**

To

..............................................

..............................................

..............................................